ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ

ਅੰਦਰ ਪੜ੍ਹੋ



ਸੰਪਾਦਕ : ਰਾਜਪਾਲ ਸਿੰਘ     ਅਕਤੂਬਰ 1989     ਕੀਮਤ : 3 ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

### ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ : 34
ਕੋਟ ਕਪੂਰਾ-151204

### ਚੰਦੇ ਭੇਜਣ ਲਈ ਪਤਾ

ਅਵਤਾਰ ਗੋਂਦਾਰਾ
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ।

| | |
|---|---|
| ਛਿਮਾਹੀ ਚੰਦਾ | 15 ਰੁਪਏ |
| ਸਲਾਨਾ ਚੰਦਾ | 30 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।


## ਸੰਪਾਦਕੀ

ਇਸ ਬਾਰੇ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਕਿਸੇ ਵੀ ਮਿਥੇ ਹੋਏ ਨਿਸ਼ਾਨੇ ਵੱਲ ਪ੍ਰਤੀਬਧ ਵਿਅਕਤੀ ਜਦ ਇਕੱਠੇ ਹੋ ਕੇ ਚਲਦੇ ਹਨ ਤਾਂ ਉਹ ਉਸ ਨਿਸ਼ਾਨੇ ਦੀ ਪ੍ਰਾਪਤੀ ਵਿੱਚ ਵਧੇਰੇ ਸਾਰਥਿਕ ਰੋਲ ਨਿਭਾ ਸਕਦੇ ਹੁੰਦੇ ਹਨ। ਪਰ ਵੇਖਿਆ ਜਾਂਦਾ ਹੈ ਕਿ ਲਗਭਗ ਹਰ ਖੇਤਰ ਵਿਚ ਕੰਮ ਕਰ ਰਹੀਆਂ ਜਥੇਬੰਦੀਆਂ ਕੁਝ ਅਰਸੇ ਬਾਅਦ ਅਕਸਰ ਹੀ ਫੁੱਟ ਦਾ ਸ਼ਿਕਾਰ ਹੋ ਜਾਂਦੀਆਂ ਹਨ। ਅਪਣੀ ਸਾਰੀ ਸੁਹਿਰਦਤਾ ਦੇ ਬਾਵਜੂਦ ਵੀ ਇਸੇ ਫੁੱਟ ਦੇ ਅਮਲ ਲਈ ਜਿਮੇਵਾਰ ਸਾਥੀ ਅਪਣੇ ਅਸਲ ਉਦੇਸਾਂ ਦੇ ਉਲਟ ਹੀ ਭੁਗਤ ਰਹੇ ਹੁੰਦੇ ਹਨ।

ਫੁੱਟ ਦੇ ਕਾਰਣ ਵਿਚਾਰਧਾਰਕ ਵੀ ਹੋ ਸਕਦੇ ਹਨ ਅਤੇ ਵਿਅਕਤੀਗਤ ਵੀ ਵਿਚਾਰਧਾਰਕ ਵਖਰੇਵਿਆਂ ਦੇ ਅਧਾਰ ਤੇ ਵੱਖ ਵੱਖ ਜਥੇਬੰਦੀਆਂ ਦਾ ਬਣਨਾ ਇੱਕ ਵੱਖਰਾ ਮਸਲਾ ਹੈ ਪਰ ਬਹੁਤੀ ਵਾਰ ਅੱਡ ਹੋਈਆਂ ਜਥੇਬੰਦੀਆਂ ਵਿੱਚ ਵਿਚਾਰਧਾਰਕ ਮਤਭੇਦਾਂ ਨਾਲੋਂ ਵਿਚਾਰਧਾਰਕ ਸਾਂਝ ਵਧੇਰੇ ਹੁੰਦੀ ਹੈ ਅਤੇ ਅਜਿਹੀ ਫੁੱਟ ਨੂੰ ਟਾਲਣ ਜਾਂ ਖਤਮ ਕਰਨ ਦੀ ਹਰ ਸੰਭਵ ਕੋਸ਼ਿਸ ਕੀਤੀ ਜਾਣੀ ਚਾਹੀਦੀ ਹੈ।

ਅਸਲ ਵਿੱਚ ਸਿਧਾਂਤਕ ਤੌਰ ਤੇ ਸਾਂਝ ਹੋਣ ਦੇ ਬਾਵਜੂਦ ਵੀ ਨਿੱਤ ਦਿਹਾੜੀ ਦੇ ਕੰਮ ਢੰਗ ਬਾਰੇ ਵੱਖ ਵੱਖ ਵਿਅਕਤੀਆਂ ਵਿੱਚ ਕੁਝ ਮਤਭੇਦ ਹੋਣੇ ਸਭਾਵਿਕ ਹੀ ਹੁੰਦੇ ਹਨ। ਇਹਨਾਂ ਮਤਭੇਦਾਂ ਨੂੰ ਜਥੇਬੰਦੀ ਦੇ ਦਾਇਰੇ ਦੇ ਅੰਦਰ ਅੰਦਰ ਦੋਸਤਾਨਾਂ ਢੰਗ ਨਾਲ ਹੱਲ ਕੀਤਾ ਜਾਂਦਾ ਰਹੇ ਤਾਂ ਇਹੀ ਵੱਖਰੇ ਵੱਖਰੇ ਵਿਚਾਰ ਜਥੇਬੰਦੀ ਦੇ ਵਿਕਾਸ ਵਿੱਚ ਉਸਾਰੂ ਰੋਲ ਨਿਭਾਉਦੇ ਹਨ ਅਤੇ ਸਾਨੂੰ ਸਮਸਿਆਵਾਂ ਨੂੰ ਵੱਖ ਵੱਖ ਪਹਿਲੂਆਂ ਤੋਂ ਸਮਝਣ ਦੇ ਸਮਰੱਥ ਬਨਾਉਦੇ ਹਨ। ਪਰ ਅੱਜ ਦੇ ਦੌਰ ਵਿੱਚ ਵਿਚਾਰਧਾਰਕ ਸੰਘਰਸ ਵਿਚੋਂ ਏਕਤਾ ਦੀ ਬਜਾਏ ਫੁੱਟ ਪੈਦਾ ਹੋਣ ਦਾ ਅਮਲ ਭਾਰੂ ਚੱਲ ਰਿਹਾ ਹੈ। ਤਰਕਸ਼ੀਲ ਸੁਸਾਇਟੀ ਨਾਲ ਵੀ ਅਪਣੀ ਹੋਂਦ ਵਿੱਚ ਆਉਣ ਤੋਂ ਬਾਅਦ ਅਜਿਹਾ ਹੀ ਵਾਪਰਿਆ। ਪਰ ਖੁਸ਼ੀ ਦੀ ਗੱਲ ਹੈ ਕਿ ਲਹਿਰ ਦੇ ਵਿਕਾਸ ਵਿੱਚ ਏਕਤਾ ਦੀ ਅਹਿਮੀਅਤ ਨੂੰ ਪਹਿਚਾਣਦਿਆਂ ਹੋਇਆਂ ਹੁਣ ਦੋਹਵਾਂ ਧਿਰਾਂ ਵਲੋਂ ਏਕਤਾ ਕਰ ਲਈ ਗਈ। ਉਂਜ ਤਾਂ 1985 ਤੋਂ ਸਮੇਂ ਸਮੇਂ ਤੇ ਵੱਖ ਵੱਖ ਸਾਥੀਆਂ ਵਲੋਂ ਤਰਕਸ਼ੀਲ ਲਹਿਰ ਨਾਲ ਸੰਬਿਧਤ ਸਾਰੇ ਵਿਅਕਤੀਆਂ ਨੂੰ ਇੱਕੋ ਜਥੇਬੰਦੀ ਵਿਚ ਲਿਆਉਣ ਦੀਆਂ ਕੋਸ਼ਿਸਾਂ ਚਲਦੀਆਂ ਰਹੀਆਂ, ਜਿਨ੍ਹਾਂ ਦਾ ਆਪਣਾ ਮਹੱਤਵ ਸੀ, ਪਰ ਇਸ ਵਿਚ ਸਫਲਤਾ ਆਖਰ ਹੁਣ ਹੀ ਮਿਰ ਸਕੀ ਹੈ

ਅੱਜ ਦੇ ਦੌਰ ਵਿਚ ਹੋਈ ਇਹ ਏਕਤਾ ਜਿਥੇ ਤਰਕਸ਼ੀਲ ਲਹਿਰ ਦੇ ਵਿਕਾਸ ਨੂੰ ਵੱਡਾ ਹੁਲਾਰਾ ਦੇਵੇਗੀ ਉਥੇ ਅਸੀਂ ਆਸ ਕਰਦੇ ਹਾਂ ਕਿ ਇਹ ਹੋਰ ਲੋਕ-ਪੱਖੀ ਜਥੇਬੰਦੀਆਂ ਦੇ ਖਿੰਡੇ ਹੋਏ ਟੁਕੜਿਆਂ ਦੇ ਇਕੱਠੇ ਹੋਣ ਲਈ ਵੀ ਇਕ ਮਿਸਾਲ ਬਣੇਗੀ। ਇਸਦੇ ਨਾਲ ਹੀ ਤਰਕਸ਼ੀਲ ਸੋਸਾਇਟੀ ਦੇ ਆਗੂਆਂ, ਮੈਂਬਰਾਂ ਅਤੇ ਸੁਭਚਿੰਤਕਾਂ ਦੀ ਇਹ ਜਿੰਮੇਵਾਰੀ ਵੀ ਬਣਦੀ ਹੈ ਕਿ ਉਹ ਅੱਗੇ ਤੋਂ ਫੁੱਟ ਦਾ ਅਜਿਹਾ ਵਰਤਾਰਾ ਮੁੜ ਨਾ ਵਾਪਰਨ ਦੇਣ।

(ਏਕਤਾ ਲਈ ਹੋਏ ਸਮਝੌਤੇ ਦਾ ਵੇਰਵਾ ਇਸੇ ਅੰਕ ਦੇ ਅੰਤਿਮ ਪੰਨੇ ਤੇ ਦਿੱਤਾ ਗਿਆ ਹੈ।

ਵਿਸ਼ੇਸ਼ ਜਾਣਕਾਰੀ

# ਹੁਣ ਗਰਭ ਟੈਸਟਾਂ ਦੀ ਵੀ ਲੋੜ ਨਹੀਂ ?

ਕਿਸੇ ਪਾਠਕ ਦਾ ਖਤ ਆਇਆ ਕਿ ਕੁਝ ਲੋਕਾਂ ਦੇ ਮੁੰਡੇ ਅਤੇ ਕੁਝ ਦੇ ਕੁੜੀਆਂ ਹੀ ਕਿਉਂ ਪੈਦਾ ਹੁੰਦੀਆਂ ਹਨ ?

ਇਸਦੇ ਜਵਾਬ ਵਿੱਚ ਜੁਲਾਈ 88 ਦੇ ਵਿਗਿਆਨਕ ਵਿਚਾਰ ਵਿੱਚ ਆਰਟੀਕਲ ਪ੍ਰਕਾਸ਼ਿਤ ਕੀਤਾ ਗਿਆ ਜਿਸ ਵਿੱਜ ਬੱਚੇ ਦਾ ਸੈਕਸ ਨਿਰਧਾਰਤ ਕਰਨ ਵਾਲੀ ਵਿਗਿਆਨਕ ਪ੍ਰਕਿਰਿਆ ਬਾਰੇ ਜਾਣਕਾਰੀ ਦਿੰਦੇ ਹੋਏ ਇਹ ਸਪਸ਼ਟ ਕੀਤਾ ਗਿਆ ਸੀ ਕਿ ਹਰ ਵਾਰ ਲੜਕਾ ਜਾਂ ਲੜਕੀ ਹੋਣ ਦੇ ਚਾਂਨਸ ਅੱਧੋ-ਅੱਧ ਹੁੰਦੇ ਹਨ ਅਤੇ ਕੁਝ ਜੋੜਿਆਂ ਦੇ ਮੁੰਡੇ ਹੀ ਅਤੇ ਕੁਝ ਦੇ ਕੁੜੀਆਂ ਹੋਈ ਜਾਣ ਦੀ ਹਿਸਾਬ ਦੀ Probability Theory ਦੁਆਰਾ ਵਿਆਖਿਆ ਕੀਤੀ ਜਾ ਸਕਦੀ ਹੈ। ਲੇਖ ਦੇ ਅਖੀਰ ਵਿੱਚ ਇਹ ਵੀ ਲਿਖਿਆ ਗਿਆ ਸੀ ਕਿ 'ਲੜਕੇ ਜਾਂ ਲੜਕੀਆਂ ਦਾ ਹੋਣਾ ਅਜਿਹੀ ਪ੍ਰਕਿਰਿਆ ਦਾ ਸਿੱਟਾ ਹੈ ਜਿਸ 'ਤੇ ਵਿਆਹੁਤਾ ਜੋੜੇ ਦਾ ਕੋਈ ਕੰਟਰੋਲ ਨਹੀਂ ਹੁੰਦਾ। ਨਾ ਤਾਂ ਅਜੇ ਤੀਕ ਇਸਨੂੰ ਕੰਟਰੋਲ ਕਰਨ ਵਾਲੀ ਕੋਈ ਖੋਜ ਹੋਈ ਹੈ ਅਤੇ ਨਾ ਹੀ ਅਸੀਂ ਚਾਹੁੰਦੇ ਹਾਂ ਕਿ ਸਾਡੀ ਸਮਾਜਿਕ ਚੇਤਨਾ ਦੇ ਇਸ ਪੜਾਅ ਉੱਤੇ ਕੋਈ ਅਜਿਹੀ ਖੋਜ ਸਾਹਮਣੇ ਆਵੇ।'

ਉਪਰੋਕਤ ਸਤਰਾਂ ਦੇ ਪ੍ਰਤੀਕਰਮ ਵਜੋਂ ਸਾਨੂੰ ਪੱਛਮੀ ਜਰਮਨੀ ਤੋਂ ਸਾਡੇ ਇੱਕ ਪਾਠਕ ਬਿੰਦਰ ਸਿੰਘ ਭੁੱਲਰ ਦਾ ਖਤ ਪ੍ਰਾਪਤ ਹੋਇਆ। ਜਨਵਰੀ 89 ਅੰਕ ਵਿੱਚ ਪ੍ਰਕਾਸ਼ਿਤ ਇਸ ਖਤ ਵਿੱਚ ਦਾਅਵਾ ਕੀਤਾ ਗਿਆ ਸੀ ਕਿ ਬੱਚੇ ਦਾ ਸੈਕਸ ਮਰਜੀ **ਅਨੁਸਾਰ** ਨਿਰਧਾਰਤ ਕਰਨ ਸਬੰਧੀ ਕੁਝ ਖੋਜਾਂ ਹੋਈਆਂ ਹਨ। **ਉਹਨਾਂ** ਵਲੋਂ ਦਿੱਤੀ ਜਾਣਕਾਰੀ ਦਾ ਤੱਤ ਇਹ ਸੀ — **ਲੜਕਾ** ਪੈਦਾ ਕਰਨ ਵਾਲੇ y ਕ੍ਰੋਮੋਸੋਮ ਵਾਲੇ ਸੁਕਰਾਣੂ (**sperm**) ਵਧੇਰੇ ਤੇਜ (active) ਹੁੰਦੇ ਹਨ ਜਦ ਕਿ **ਲੜਕੀ ਪੈਦਾ** ਕਰਨ ਨਾਲ ਸੰਬਧਿਤ x ਕ੍ਰੋਮੋਸੋਮ ਵਾਲੇ **ਸੁਕਰਾਣੂ ਮੁ**ਕਾਬਲਤਨ ਸੁਸਤ ਪ੍ਰਤੂੰ ਵਧੇਰੇ ਸਮਾਂ ਜਿੰਦਾ ਰਹਿੰਦੇ **ਹਨ**। ਇਸ ਕਾਰਣ ਜੇ ਸੰਭੋਗ ਕ੍ਰਿਆ ਉਸ ਵਕਤ ਹੋਵੇ ਜਦ **ਬੀਜਅੰਡ** ਬੱਚੇਦਾਨੀ ਕੋਲ ਪਹੁੰਚਦਾ ਹੈ ਤਾਂ ਮੁੰਡਾ ਹੋਣ ਦੇ ਚਾਂਨਸ ਵਧੇਰੇ ਹੁੰਦੇ ਹਨ ਕਿਉਂਕਿ y ਸੁਕਰਾਣੂ ਵਧੇਰੇ ਚੁਸਤ ਹੁੰਦੇ ਹਨ, ਪ੍ਰਤੂੰ ਜੇ ਉਸ ਵਕਤ ਬੀਜ-ਅੰਡ ਹਾਲੇ ਦੂਰ ਹੋਵੇ ਤਾਂ ਕੁੜੀ ਪੈਦਾ ਹੋਣ ਦੇ ਚਾਂਨਸ ਵਧ ਹੁੰਦੇ ਹਨ ਕਿਉਂਕਿ x ਸੁਕਰਾਣੂ ਵਧੇਰੇ ਸਮਾਂ ਜਿਉਂਦੇ ਰਹਿੰਦੇ ਹਨ ਅਤੇ ਬੀਜ-ਅੰਡ ਤੀਕ ਪਹੁੰਚ ਸਕਣ ਦੇ ਚਾਂਨਸ ਉਹਨਾਂ ਲਈ ਵਧੇਰੇ ਹੁੰਦੇ ਹਨ। ਬੀਜਅੰਡ (ovum), ਜੋ ਮਹੀਨੇ ਵਿੱਚ ਇੱਕ ਵਾਰ ਹੀ ਆਉਂਦਾ ਹੈ, ਦੇ ਬੱਚੇਦਾਨੀ ਦੇ ਨਜ਼ਦੀਕ ਆਏ ਹੋਣ ਦੇ ਵਕਤ ਦਾ ਅੰਦਾਜਾ ਔਰਤ ਦਾ ਤਾਪਮਾਨ ਮਿਣਕੇ ਲਗਾਇਆ ਜਾ ਸਕਦਾ ਹੈ।

ਕੁਝ ਪਾਠਕਾਂ ਵਲੋਂ ਇਸ ਜਾਣਕਾਰੀ ਦੀ ਸਚਾਈ ਤੇ ਸ਼ੰਕਾ ਪ੍ਰਗਟ ਕੀਤਾ ਗਿਆ ਸੀ ਅਤੇ ਕੁਝ ਹੋਰ ਪਾਠਕਾਂ ਵਲੋਂ ਟੈਂਪਰੇਚਰ ਮਿਣਕੇ ਬੀਜਅੰਡ ਦੇ ਹੇਠ ਆਉਣ ਦੇ ਠੀਕ ਸਮੇਂ ਦਾ ਅੰਦਾਜਾ ਲਗਾਉਣ ਵਿੱਚ ਆਉਂਦੀਆ ਅਮਲੀ ਮੁਸ਼ਕਿਲਾਂ ਬਾਰੇ ਪੁਛਿਆ ਗਿਆ ਸੀ। ਇਹ ਚਿੱਠੀਆਂ ਪ੍ਰਕਾਸ਼ਿਤ ਕਰਦੇ ਹੋਏ ਮਾਰਚ 89 ਵਿੱਚ ਬਿੰਦਰ ਭੁਲਰ ਪਾਸੋਂ ਵਧੇਰੇ ਸਪਸ਼ਟੀਕਰਣ ਦੀ ਮੰਗ ਕੀਤੀ ਸੀ ਅਤੇ ਨਾਲ ਹੀ ਇਹ ਵਾਅਦਾ ਕੀਤਾ ਸੀ ਕਿ ਜਦ ਸਾਨੂੰ ਇਸ ਸਬੰਧੀ ਕੋਈ ਹੋਰ ਠੋਸ ਜਾਣਕਾਰੀ ਪ੍ਰਾਪਤ ਹੋਈ ਅਸੀਂ ਪਾਠਕਾਂ ਨਾਲ ਸਾਂਝੀ ਕਰਾਂਗੇ। ਹੁਣ ਸਾਨੂੰ ਇਹ ਦੋਹਵੇਂ ਚੀਜਾਂ ਹੀ ਪ੍ਰਾਪਤ ਹੋ ਗਈਆਂ ਹਨ ਜਿਨ੍ਹਾਂ ਤੋਂ ਇਸ ਵਿਸ਼ੇ ਬਾਰੇ ਹੋਰ ਜਾਣਕਾਰੀ ਮਿਲੀ ਹੈ।

ਬਿੰਦਰ ਸਿੰਘ ਭੁੱਲਰ ਦੇ ਤਾਜ਼ਾ ਖਤ ਮੁਤਾਬਿਕ ਉਹਨਾਂ ਨੂੰ ਪਹਿਲਾਂ ਜਾਣਕਾਰੀ ਦੇਣ ਵਾਲੇ ਡਾਕਟਰ ਨੇ ਆਪਣੇ 'ਫਾਰਮ ਦੇ ਕੁਝ ਨਿਯਮਾਂ ਕਾਰਣ' ਲਿਖਤੀ ਤੌਰ ਤੇ ਹੋਰ ਜਾਣਕਾਰੀ ਦੇਣ ਤੋਂ ਨਾਂਹ ਕਰ ਦਿੱਤੀ ਅਤੇ ਕਿਸੇ ਹੋਰ ਸੋਮੇ ਤੋਂ ਵੀ ਇਸ ਤੱਥ ਦੀ ਪੁਸ਼ਟੀ ਨਹੀਂ ਕੀਤੀ ਗਈ ਜਿਸ ਕਾਰਣ ਉਸ ਵਲੋਂ ਦਿੱਤੀ ਜਾਣਕਾਰੀ ਨੂੰ ਪ੍ਰਮਾਣਿਕ ਸਿੱਧ ਨਹੀਂ ਕੀਤਾ ਜਾ ਸਕਿਆ। ਪ੍ਰਤੂੰ 15 ਅਗਸਤ ਦੇ 'ਇੰਡੀਆ ਟੂਡੇ' ਮੈਗਜੀਨ ਵਿੱਚ ਪ੍ਰਕਾਸ਼ਿਤ ਆਰਟੀਕਲ-

'Male Order Service' ਇਸ ਖੇਤਰ ਵਿੱਚ ਹੋਏ ਨਵੀਨਤਮ ਵਿਕਾਸ ਨੂੰ ਸਾਹਮਣੇ ਲਿਆਉਂਦਾ ਹੈ ਜੋ ਅਸੀਂ ਅੱਗੇ ਪੇਸ਼ ਕਰ ਰਹੇ ਹਾਂ। 'ਇੰਡੀਆ ਟੂਡੇ' ਵਿਚੋਂ ਪ੍ਰਕਾਸ਼ਿਤ ਕੀਤੇ ਜਾ ਰਹੇ ਇਹ ਹਿੱਸੇ ਬਿੰਦਰ ਹੋਰਾਂ ਵਲੋਂ ਪਹਿਲਾਂ ਭੇਜੀ ਗਈ ਇਸ ਜਾਣਕਾਰੀ ਦੀ ਪੁਸ਼ਟੀ ਕਰਦੇ ਹਨ ਕਿ y ਕ੍ਰੋਮੋ-ਸੋਮ ਵਾਲੇ ਸ਼ੁਕਰਾਣੂ x ਕਿਸਮ ਦੇ ਸ਼ੁਕਰਾਣੂਆਂ ਨਾਲੋਂ ਵੱਧ ਚੁਸਤ ਹੁੰਦੇ ਹਨ। ਅਤੇ ਜੇ ਇਹ ਤੱਥ ਸਹੀ ਹੈ ਤਾਂ ਬੱਚੇ ਦਾ ਸੈਕਸ ਮਨਮਰਜ਼ੀ ਨਾਲ ਨਿਰਧਾਰਤ ਕਰਨਾ ਘੱਟੋ-ਘੱਟ ਸਿਧਾਂਤਕ ਤੌਰ ਤੇ ਸੰਭਵ ਚਾਹੇ ਹਾਲ ਦੀ ਘੜੀ ਇਸਤੋਂ ਅਮਲੀ ਸਿੱਟੇ ਕੱਢਣ ਵਿੱਚ ਬਿੰਦਰ ਸਿੰਘ ਵਾਲੀ ਵਿਧੀ ਜਾਂ ਅੱਗੇ ਦਿੱਤੀ ਜਾ ਰਹੀ ਐਰਿਕਸਨ ਵਿਧੀ ਪੂਰੀ ਤਰ੍ਹਾਂ ਸਫਲ ਨਾ ਵੀ ਹੋਵੇ।

### ਡਾ: ਐਰਿਕਸਨ ਦੀ ਖੋਜ

(ਇੰਡੀਆ ਟੂਡੇ ਵਿੱਚ ਰੇਖਾ ਬਾਸੂ ਅਤੇ ਸਲੀਲ ਤਿਰਪਾਠੀ ਦੇ ਲੇਖ ਤੇ ਆਧਾਰਿਤ)

ਅਮਰੀਕਾ ਦੇ ਡਾ: ਰੋਨਾਲਡ ਐਰਿਕਸਨ ਵਲੋਂ ਪੇਟੈਂਟ ਕਰਵਾਈ ਗਈ ਇਸ ਖੋਜ ਵਿੱਚ ਸ਼ੁਕਰਾਣੂਆਂ ਨੂੰ ਇੱਕ ਪ੍ਰੋਟੀਨ ਯੁਕਤ ਤਰਲ ਵਿਚੋਂ ਲੰਘਾਕੇ x ਅਤੇ y ਕਿਸਮਾਂ ਨੂੰ ਵੱਖ ਵੱਖ ਕਰ ਲਿਆ ਜਾਂਦਾ ਹੈ ਅਤੇ ਉਸਤੋਂ ਬਾਅਦ ਲੋੜੀਂਦੇ ਸ਼ੁਕਰਾਣੂ ਲੈ ਕੇ ਬਨਾਉਟੀ ਗਰਭਦਾਨ ਦੀ ਵਿਧੀ ਨਾਲ ਗਰਭ ਧਾਰਨ ਕਰਵਾ ਦਿੱਤਾ ਜਾਂਦਾ ਹੈ। ਇਸ ਪਿੱਛੇ ਸਿਧਾਂਤ ਇਹ ਕੰਮ ਕਰਦਾ ਹੈ ਕਿ y ਕਿਸਮ ਦੇ ਸ਼ੁਕਰਾਣੂ ਵਧੇਰੇ ਚੁਸਤ ਹੁੰਦੇ ਹਨ ਜਿਸ ਕਾਰਣ ਉਹ ਤਰਲ ਪਦਾਰਥ ਵਿੱਚ ਅੱਗੇ ਲੰਘ ਜਾਂਦੇ ਹਨ। ਲੜਕਾ ਪ੍ਰਾਪਤ ਕਰਨ ਲਈ ਅੱਗੇ ਗਏ ਸ਼ੁਕਰਾਣੂਆਂ ਨੂੰ ਇੱਕਠਾ ਕਰ ਲਿਆ ਜਾਂਦਾ ਹੈ ਅਤੇ ਬਣਾਉਟੀ ਢੰਗ ਨਾਲ ਬੱਚੇਦਾਨੀ ਵਿਚ ਭੇਜ ਦਿੱਤਾ ਜਾਂਦਾ ਹੈ। ਉਂਜ ਇਸ ਵਿਧੀ ਵਿੱਚ ਵੀ ਕਾਫੀ ਰਿਸਕ ਹੈ। ਲੋੜੀਂਦੇ ਸੈਕਸ ਦਾ ਬੱਚਾ ਪੈਦਾ ਕਰ ਸਕਣ ਦੀ ਸਫਲਤਾ ਦੀ ਦਰ ਲਗਭਗ 72 ਪ੍ਰਤੀਸ਼ਤ ਹੀ ਹੈ।

ਪਰ ਸ਼ੁਕਰਾਣੂਆਂ ਨੂੰ ਵੱਖ-ਵੱਖ ਕਰਨ ਨਾਲੋਂ ਐਰਿਕ-ਸਨ ਤਕਨੀਕ ਦੀ ਅਸਲ ਸਮੱਸਿਆ ਇਹਨਾਂ ਸ਼ੁਕਰਾਣੂਆਂ ਨੂੰ ਬਣਾਉਟੀ ਢੰਗ ਰਾਹੀਂ ਔਰਤ ਦੇ ਗਰਭ ਠਹਿਰਾ ਸਕਣ ਵਿੱਚ ਸਫਲ ਹੋਣ ਦੀ ਹੈ। ਗਰਭ ਧਾਰਨ ਕਰਨ ਦੀ ਕ੍ਰਿਆ ਤਦ ਹੀ ਹੋਵੇਗੀ ਜੇ ਸ਼ੁਕਰਾਣੂ ਉਸੇ ਸਮੇਂ ਹੀ ਛੱਡੇ ਜਾਂਦੇ ਹਨ ਜਦ ਬੀਜਅੰਡ OVARY ਵਿਚੋਂ ਨਿਕਲ ਕੇ ਹੇਠਾਂ ਆ ਰਿਹਾ ਹੋਵੇ ਅਤੇ ਇਹ ਸਮਾਂ ਬਿਲਕੁਲ ਠੀਕ ਠੀਕ ਕੱਢਣਾ ਕਾਫੀ ਮੁਸ਼ਕਿਲ ਹੈ। ਇਹ ਕੇਵਲ ਸਰੀਰਕ ਤਾਪਮਾਨ ਦਾ ਨਿਰੀਖਣ ਕਰਨ ਦੇ ਗੁੰਝਲਦਾਰ ਤਰੀਕੇ ਨਾਲ ਹੀ ਕੱਢਿਆ ਜਾ ਸਕਦਾ ਹੈ। ਇਸਤੋਂ ਬਿਨਾਂ ਲਗਭੱਗ ਦੋ ਤਿਹਾਈ ਸ਼ੁਕਰਾਣੂ ਨਿਖੇੜਨ ਦੀ ਪ੍ਰਕਿਰਿਆ ਵਿੱਚ ਨਸ਼ਟ ਹੋ ਜਾਂਦੇ ਹਨ ਸਫਲਤਾ ਬਾਕੀ ਸ਼ੁਕਰਾਣੂਆਂ ਦੇ ਪ੍ਰਦਰਸ਼ਨ ਤੇ ਹੀ ਨਿਰਭਰ ਕਰਦੀ ਹੈ।

ਡਾ: ਐਰਿਕਸਨ ਵਲੋਂ ਪੇਸ਼ ਕੀਤੇ ਨਤੀਜਿਆਂ ਮੁਤਾਬਿਕ 1975 ਤੋਂ ਲੈ ਕੇ ਹੁਣ ਤੀਕ 1000 ਬੱਚੇ ਇਸ ਤਕਨੀਕ ਰਾਹੀਂ ਪੈਦਾ ਹੋ ਚੁੱਕੇ ਹਨ। ਉਸਦੀ ਕੰਪਨੀ Gametrics Ltd. ਵਲੋਂ 75 ਤੋਂ 80% ਤੀਕ ਸਫਲਤਾ ਦਿਖਾਈ ਜਾਂਦੀ ਹੈ। ਪ੍ਰੰਤੂ ਇਹ ਦਸਦੇ ਹੋਏ ਇਸ ਤੱਥ ਨੂੰ ਨਜ਼ਰ ਅੰਦਾਜ ਕਰ ਦਿੱਤਾ ਜਾਂਦਾ ਹੈ ਕਿ ਜਿਹਨਾਂ ਜੋੜਿਆਂ ਨੇ ਇਹ ਤਕਨੀਕ ਅਪਣਾਉਣ ਦੀ ਕੋਸ਼ਿਸ ਕੀਤੀ ਉਹਨਾਂ ਦੇ ਪੰਜਵੇਂ ਹਿੱਸੇ ਤੋਂ ਵੀ ਘੱਟ ਔਰਤਾਂ ਗਰਭਵਤੀ ਹੋ ਸਕੀਆਂ। (ਭਾਵ ਲੋੜੀਂਦੇ ਸੈਕਸ ਦਾ ਬੱਚਾ ਪ੍ਰਾਪਤ ਕਰ ਸਕਣ ਦੀ 75% ਸਫਲਤਾ ਉਹਨਾਂ ਕੇਸਾਂ ਵਿੱਚ ਹੀ ਹੁੰਦੀ ਹੈ ਜਦ ਇਸ ਰਾਹੀਂ ਗਰਭ ਧਾਰਨ ਹਾਸਲ ਹੋ ਜਾਂਦੀ ਹੈ ਸੋ ਸਫਲਤਾ ਦੀ ਅਸਲ ਦਰ ਬਹੁਤ ਘੱਟ ਹੈ) ਨਿਊਯਾਰਕ ਦੇ ਬੈਲੇਵਿਯੂ ਹਸਪਤਾਲ ਨੇ 1987 ਵਿਚ ਇਹ ਤਕਨੀਕ ਵਰਤਣੀ ਸ਼ੁਰੂ ਕੀਤੀ। ਉਹਨਾਂ ਵਲੋਂ ਕੀਤੀਆਂ 36 ਕੋਸ਼ਿਸ਼ਾਂ ਵਿਚੋਂ ਕੇਵਲ 3 ਵਿੱਚ ਹੀ ਗਰਭ ਧਾਰਨ ਕਰਨਾ ਸਫਲ ਹੋ ਸਕਿਆ ਅਤੇ ਉਹਨਾਂ ਵਿਚੋਂ ਵੀ ਇਕ ਦਾ ਬਾਅਦ ਵਿੱਚ ਗੋਰਭਪਾਤ ਹੋ ਗਿਆ।

ਜਦ ਐਰਿਕਸਨ ਨੂੰ ਪੁੱਛਿਆ ਗਿਆ ਕਿ ਕੀ ਉਹ ਆਪ ਆਪਣਾ ਹੋਰ ਬੱਚਾ ਪ੍ਰਾਪਤ ਕਰਨ ਲਈ ਇਹ ਤਕਨੀਕ ਵਰਤੇਗਾ ਤਾਂ ਉਸਨੇ ਕਿਹਾ ਕਿ ਆਪਣੇ ਬਾਰੇ ਤਾਂ ਉਹ ਜਾਣਦਾ ਨਹੀਂ। ਉਂਜ ਜਦ ਉਸਨੇ ਆਪਣੇ ਲੜਕੇ ਅਤੇ ਨੂੰਹ ਨੂੰ ਵਿਆਹ ਮੌਕੇ ਇਹ ਤਕਨੀਕ ਤੋਹਫੇ ਵਜੋਂ



ਦੇਣ ਦੀ ਪੇਸ਼ਕਸ਼ ਕੀਤੀ ਸੀ ਤਾਂ ਉਹਨਾਂ ਨੇ ਇਸਨੂੰ ਨਿਮਰਤਾ ਨਾਲ ਠੁਕਰਾ ਦਿੱਤਾ ਸੀ। ਇਸੇ ਤਰ੍ਹਾਂ ਬੈਲੇਵਿਯੂ ਹਸਪਤਾਲ ਵਿੱਚ ਇਹ ਤਕਨੀਕ ਸ਼ੁਰੂ ਕਰਨ ਵਾਲੇ ਡਾ: ਆਰਮ ਅਤੈਸ਼ੀ-ਅਨ ਨੇ ਜਵਾਬ ਦਿੱਤਾ ਕਿ ਉਹ ਆਪਣੇ ਲਈ ਇਸ ਤਕਨੀਕ ਦੀ ਵਰਤੋਂ ਨਹੀਂ ਕਰੇਗਾ। ਅਤੇ ਕਿਹਾ "ਕੁਦਰਤ ਨੂੰ ਆਪਣੇ ਨਿਯਮਾਂ ਅਨੁਸਾਰ ਚਲਣ ਦਿਉ।

ਪ੍ਰੰਤੂ ਭਾਰਤ ਵਿੱਚ ਤਾਂ ਲੜਕਾ ਪੈਦਾ ਕਰਨ ਦੀ ਇੱਛਾ ਬਹੁਤ ਜ਼ਿਆਦਾ ਹੈ। ਡਾ. ਪਾਂਡਿਆ, ਜਿਸਨੇ ਡਾ. ਐਰਿਕਸਨ ਤੋਂ ਮਨਜ਼ੂਰੀ ਲੈ ਕੇ ਬੰਬਈ ਵਿੱਚ ਇਸ ਤਕਨੀਕ ਅਧੀਨ ਕੰਮ ਸ਼ੁਰੂ ਕੀਤਾ, ਉਸਦੇ ਕਲੀਨਿਕ ਉਪਰ ਆਏ ਕੇਸਾਂ ਦਾ ਸਰਵੇ ਦਰਸਾਉਂਦਾ ਹੈ ਕਿ 97% ਲੋਕ ਲੜਕੇ ਦੀ ਖਾਤਰ ਹੀ ਆਏ ਸਨ।

**ਅੰਤਿਕਾ —**

ਕੁਝ ਪਾਠਕਾਂ ਨੂੰ ਇਸ ਵਿਸ਼ੇ ਭਾਵ ਬੱਚੇ ਦਾ ਸੈਕਸ ਇੱਛਾ ਅਨੁਸਾਰ ਚੁਣ ਸਕਣ ਬਾਰੇ ਜਾਣਕਾਰੀ ਦੇਣੀ ਅਤੇ ਮੈਗਜੀਨ ਵਿੱਚ ਲਗਾਤਾਰ ਮਹੱਤਤਾ ਦੇਣੀ ਗਲਤ ਲਗਦੀ ਹੋਵੇਗੀ, ਅਤੇ ਇਹ ਵੀ ਕਿ ਕੀ ਇਸ ਤਰ੍ਹਾਂ ਅਸੀਂ ਅਜਿਹੀਆਂ ਖੋਜਾਂ ਨੂੰ ਮੈਗਜੀਨ ਵਿੱਚ ਥਾਂ ਦੇ ਕੇ ਅਸੀਂ ਉਹਨਾਂ ਦੀ ਮਸ਼ਹੂਰੀ ਦਾ ਸਾਧਨ ਤਾਂ ਨਹੀਂ ਬਣ ਰਹੇ।

ਇਸ ਬਾਰੇ ਸਪਸ਼ਟੀਕਰਣ ਹੈ ਕਿ ਬਿੱਲੀ ਨੂੰ ਦੇਖ ਕੇ ਅੱਖਾਂ ਮੀਚਣ ਨਾਲ ਕਬੂਤਰ ਦੀ ਜਾਨ ਨਹੀਂ ਬਚਦੀ ਭਾਵ ਇਹਨਾਂ ਨਵੀਆਂ ਤਕਨੀਕਾਂ ਵੱਲੋਂ ਅਣਜਾਣ ਬਣੇ ਰਹਿਣ ਨਾਲ ਇਹ ਮਸਲਾ ਹੱਲ ਨਹੀਂ ਹੋਣਾ, ਸਗੋਂ ਇਸਦੀ ਅਗਾਊਂ ਜਾਣਕਾਰੀ ਇਸ ਬਾਰੇ ਵਧੇਰੇ ਸੁਚੇਤ ਕਰ ਸਕਦੀ ਹੈ। ਚਾਹੇ ਅਜੇ ਇਸ ਤਕਨੀਕ ਦੀ ਸਫਲਤਾ ਦੀ ਦਰ ਘੱਟ ਹੈ ਪਰ ਜਿਵੇਂ ਪਹਿਲਾਂ ਲਿਖਿਆ ਗਿਆ ਹੈ ਕਿਜੇ x ਅਤੇ y ਸ਼ੁਕਰਾਣੂਆਂ ਵਿਚਕਾਰ ਗਤੀਸ਼ੀਲਤਾ ਦਾ ਮਮੂਲੀ ਫਰਕ ਵੀ ਹੈ ਤਾਂ ਇੱਛਾ ਮੁਤਾਬਿਕ ਸੈਕਸ ਨਿਧਾਰਤ ਕਰਨ ਦਾ ਸਿਧਾਂਤਕ ਆਧਾਰ ਮੌਜੂਦ ਹੈ ਅਤੇ ਅੱਗੇ ਸਿਰਫ ਤਕਨੀਕੀ ਮੁਸ਼ਕਿਲਾਂ ਹੀ ਹਨ ਜੋ ਹੋਰ ਖੋਜ ਅਤੇ ਸੁਧਾਈ ਨਾਲ ਕੁਝ ਸਾਲਾਂ ਵਿੱਚ ਹੀ ਹੱਲ ਹੋ ਜਾਣਗੀਆਂ।

ਕੁਦਰਤੀ ਵਿਗਿਆਨਾਂ (Natural Sciences) ਵਿੱਚ ਵਿਕਾਸ ਬਹੁਤ ਤੇਜ ਗਤੀ ਨਾਲ ਹੋ ਰਿਹਾ ਹੈ ਪਰ ਸਾਡਾ ਸਮਾਜਿਕ ਢਾਂਚਾ ਅਜੇ ਵਿਗਿਆਨਕ ਲੀਹਾਂ ਤੇ ਨਹੀਂ ਉਸਾਰਿਆ ਜਿਸ ਕਾਰਣ ਸਮਾਜਿਕ ਵਿਕਾਸ ਵਿਗਿਆਨਕ ਵਿਕਾਸ ਦੇ ਨਾਲ ਕਦਮ ਮਿਲਾ ਕੇ ਨਹੀਂ ਚਲਦਾ। ਇਸ ਪਾੜੇ ਦੇ ਸਿੱਟੇ ਮਨੁੱਖਤਾ ਲਈ ਬੜੇ ਘਾਤਕ ਸਿੱਧ ਹੋ ਰਹੇ ਹਨ। ਸੋ ਸਮਾਜਿਕ ਖੇਤਰ ਵਿੱਚ ਕੰਮ ਕਰ ਰਹੇ ਵਿਆਕਤੀਆਂ ਅਤੇ ਜਥੇਬੰਦੀਆਂ ਨੂੰ ਕੁਦਰਤੀ ਵਿਗਿਆਨ ਦੇ ਵਿਕਾਸ ਸਦਕਾ ਪੈਦਾ ਹੋ ਰਹੇ ਇਸ ਨਵੇਂ ਚੈਲਿੰਜ ਨੂੰ ਠੀਕ ਢੰਗ ਨਾਲ ਟਕਰਣ ਦੀ ਲੋੜ ਹੈ।

## ਭਾਰਤ ਵਿੱਚ ਆਦਮੀ ਅਤੇ ਔਰਤਾਂ ਦੀ ਗਿਣਤੀ ਦੇ ਅਨੁਪਾਤ ਰੁਝਾਨ

| ਸਾਲ | 1000 ਆਦਮੀਆਂ ਮਗਰ ਔਰਤਾਂ ਦੀ ਗਿਣਤੀ |
|---|---|
| 1911 | 964 |
| 1921 | 955 |
| 1931 | 950 |
| 1941 | 945 |
| 1951 | 946 |
| 1961 | 941 |
| 1971 | 932 |
| 1981 | 934 |

ਪੰਜਾਬ ਵਿੱਚ 1000 ਆਦਮੀਆਂ ਮਗਰ ਔਰਤਾਂ ਦੀ ਗਿਣਤੀ 879

# ਸਰੀਰਕ ਰੋਗ ਤੇ ਰੈਸ਼ਨਲਿਸਟ ਸੋਸਾਇਟੀ

ਪਿਛਲੇ ਸਾਲ ਇਕ ਲੇਖ 'ਮਾਨਸਿਕ ਰੋਗ ਅਤੇ ਰੈਸ਼ਨਲਿਸਟ ਸੋਸਾਇਟੀ' ਵਿਚ ਅਸੀਂ ਲਿਖਿਆ ਸੀ ਕਿ ਰੈਸ਼ਨਲਿਸਟ ਸੁਸਾਇਟੀ ਦੇ ਪਿਛਲੇ ਤਜਰਬੇ ਦੇ ਅਧਾਰ ਤੇ ਇਹ ਸਪਸ਼ਟ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਭੂਤ-ਪ੍ਰੇਤ, ਚੜੇਲਾਂ, ਜਿੰਨ, ਓਪਰੀ ਕਸਰ ਆਦਿ ਅਨੇਕਾਂ ਕਿਸਮ ਦੇ ਅੰਧਵਿਸ਼ਵਾਸਾਂ ਦਾ ਦਾ ਲੋਕਮਨਾਂ ਵਿਚ ਜਾਰੀ ਰਹਿਣ ਦਾ ਇਕ ਵੱਡਾ ਕਾਰਣ ਮਨਾਸਿਕ ਰੋਗਾਂ ਬਾਰੇ ਠੀਕ ਸਮਝ ਦਾ ਨਾ ਹੋਣਾ ਹੈ। ਇਸ ਤੋਂ ਪਹਿਲਾਂ ਸਰੀਰਕ ਰੋਗਾਂ ਬਾਰੇ ਜਦ ਡਾਕਟਰੀ ਵਿਗਿਆਨ ਨੇ ਆਪਣਾ ਸਿੱਕਾ ਨਹੀਂ ਜਮਾਇਆ ਸੀ ਤਦ ਸਰੀਰਕ ਰੋਗਾਂ ਬਾਰੇ ਵੀ ਅਜਿਹੇ ਵਹਿਮ-ਭਰਮ ਬਹੁਤ ਜਿਆਦਾ ਪ੍ਰਚਲਿਤ ਸਨ। ਉਸ ਸਮੇਂ ਬਹੁਤੇ ਸਰੀਰਕ ਰੋਗਾਂ ਦੇ ਇਲਾਜ ਲਈ ਅਕਸਰ ਸਾਧਾਂ ਸੰਤਾਂ ਕੋਲ ਪਹੁੰਚ ਕੀਤੀ ਜਾਂਦੀ ਸੀ। ਸਾਧਾਂ ਦੇ ਹਥੌਲੇ ਸੁਆਹ ਦੀਆਂ ਪੁੜੀਆਂ ਜਾਂ ਹੋਰ ਟੂਣੇ ਟਾਮਣ ਹੀ 'ਇਲਾਜ' ਸਮਝੇ ਜਾਂਦੇ ਸਨ ਚਾਹੇ ਇਸ ਦੇ ਨਾਲ ਹਕੀਮਾਂ ਜਾਂ ਨੀਮ ਹਕੀਮਾਂ ਕੋਲੋਂ ਕੋਈ ਥੋੜਾ ਬਹੁਤ ਦੇਸੀ ਦਵਾ ਦਾਰੂ ਵੀ ਚਲਦਾ ਰਹਿੰਦਾ ਸੀ। ਅੱਜ ਨਵੀਨ ਡਾਕਟਰੀ ਵਿਦਿਆ ਦੇ ਵਿਕਾਸ ਨਾਲ ਤੇ ਮਾੜੀਆਂ ਮੋਟੀਆਂ ਡਾਕਟਰੀ ਸਹੂਲਤਾਂ ਹਰ ਜਗ੍ਹਾ ਮੌਜੂਦ ਹੋਣ ਨਾਲ ਸਰੀਰਕ ਰੋਗਾਂ ਬਾਰੇ ਆਮ ਜਨਤਾ ਦੀ ਸਮਝ ਕਾਫੀ ਹੱਦ ਤੱਕ ਸਪਸ਼ਟ ਹੋਈ ਹੈ। ਹੁਣ ਆਪਣੇ ਆਪ ਨੂੰ ਬੜੀਆਂ ਸ਼ਕਤੀਆਂ ਦਾ ਮਾਲਿਕ ਸਮਝਣ ਵਾਲੇ ਸਾਧ ਸੰਤ ਵੀ ਆਪਣੀਆਂ ਬਿਮਾਰੀਆਂ ਦਾ ਡਾਕਟਰਾਂ ਪਾਸੋਂ ਵਿਗਿਆਨਕ ਢੰਗ ਨਾਲ ਇਲਾਜ ਕਰਵਾਉਂਦੇ ਅਕਸਰ ਵੇਖੇ ਜਾ ਸਕਦੇ ਹਨ। ਚਾਹੇ ਅਜੇ ਡਾਕਟਰੀ ਵਿਗਿਆਨ ਨੂੰ ਬਿਮਾਰੀਆਂ ਦੇ ਇਲਾਜ ਨਾਲੋਂ ਮੁਨਾਫੇ ਕਮਾਉਣ ਲਈ ਵੱਧ ਵਰਤਿਆ ਜਾਂਦਾ ਹੈ ਫਿਰ ਇਸਦੇ ਸਿੱਟਿਆਂ ਨੇ ਲੋਕਾਂ ਦੇ ਸੋਚਣ ਦੇ ਢੰਗ ਨੂੰ ਬਹੁਤ ਹੱਦ ਤੱਕ ਬਦਲ ਦਿੱਤਾ ਹੈ।

ਲੇਖ ਦਾ ਤੱਤ ਇਹ ਸੀ ਕਿ ਜਿਸ ਤਰਾਂ ਸਰੀਰਕ ਰੋਗਾਂ ਪ੍ਰਤੀ ਸਾਡਾ ਨਜ਼ਰੀਆ ਬਦਲਿਆ ਹੈ ਅਤੇ ਅਸੀਂ ਸਰੀਰਕ ਰੋਗੀ ਨੂੰ ਕਿਸੇ ਸਾਧ ਕੋਲ ਲਿਜਾਣ ਦੀ ਬਜਾਏ ਆਮ ਕਰਕੇ ਡਾਕਟਰ ਕੋਲ ਲੈ ਕੇ ਜਾਂਦੇ ਹਾਂ ਇਸੇ ਤਰਾਂ ਮਾਨਸਿਕ ਰੋਗੀਆਂ ਨੂੰ ਵੀ ਭੂਤ ਪ੍ਰੇਤਾਂ ਦਾ ਮਸਲਾ ਸਮਝਣ ਦੀ ਬਜਾਏ ਕਿਸੇ ਮਨੋਰੋਗ ਮਾਹਿਰ ਪਾਸੋਂ ਇਲਾਜ ਕਰਵਾਉਣਾ ਚਾਹੀਦਾ ਹੈ ਅਤੇ ਤਰਕਸ਼ੀਲ ਸੋਸਾਇਟੀ ਮਾਨਸਿਕ ਰੋਗਾਂ ਦੇ ਸਬੰਧ ਵਿਚ ਇਹੀ ਗੱਲ ਲੋਕਾਂ ਨੂੰ ਸਮਝਾਣ ਦੀ ਕੋਸ਼ਿਸ ਕਰ ਰਹੀ ਹੈ। ਪਰ ਪਿਛਲੇ ਕੁਝ ਸਮੇਂ ਦੌਰਾਨ ਸਾਡੇ ਵਰਕਰਾਂ ਵੱਲੋਂ ਜੋ ਵੱਖ ਵੱਖ ਕੇਸ ਰਿਪੋਰਟਾਂ ਪ੍ਰਾਪਤ ਹੋਈਆਂ ਹਨ ਉਹਨਾਂ ਤੋਂ ਜਾਪਦਾ ਹੈ ਕਿ ਸਰੀਰਕ ਰੋਗਾਂ ਪ੍ਰਤੀ ਵੀ ਲੋਕਾਂ ਦੀ ਸਮਝ ਓਨੀ ਸਪਸ਼ਟ ਨਹੀਂ ਜਿੰਨੀ ਹੋਣੀ ਚਾਹੀਦੀ ਹੈ ਅਤੇ ਤਰਕਸ਼ੀਲ ਸੋਸਾਇਟੀ ਦੇ ਵਰਕਰਾਂ ਨੂੰ ਮਾਨਸਿਕ ਰੋਗਾਂ ਦੇ ਨਾਲ ਨਾਲ ਅਜਿਹੇ ਸਰੀਰਕ ਰੋਗਾਂ ਵਾਲੇ ਕੇਸਾਂ ਬਾਰੇ ਵੀ ਕਾਫੀ ਕੁਝ ਕਰਨ ਦੀ ਲੋੜ ਪੈਂਦੀ ਹੈ। ਅਜਿਹੇ ਸਰੀਰਕ ਰੋਗਾਂ ਵਾਲੇ ਕੇਸ ਆਮ ਕਰਕੇ ਜਾਂ ਤਾਂ ਦਮਾਂ, ਟੀ.ਬੀ. ਵਰਗੀਆਂ ਲੰਮੀਆਂ ਬਿਮਾਰੀਆਂ ਦੇ ਹੁੰਦੇ ਹਨ। ਇਹਨਾਂ ਦੇ ਪੂਰਨ ਇਲਾਜ ਵਿਚਕਾਫੀ ਸਮਾਂ ਲਗਦਾ ਹੈ ਜਿਸ ਤੋਂ ਕਾਹਲੇ ਪੈ ਕੇ ਕੁਝ ਲੋਕ ਡਾਕਟਰੀ ਇਲਾਜ ਤੋਂ ਵਿਸ਼ਵਾਸ ਗੁਆ ਸਾਧਾਂ-ਚੇਲਿਆਂ ਵੱਲ ਹੋ ਤੁਰਦੇ ਹਨ।

ਹੇਠਾਂ ਅਸੀਂ ਚੌਧਰੀ ਪਵਨ ਕੁਮਾਰ ਰੱਤੋਂ ਵਲੋਂ ਭੇਜੇ ਗਏ ਤਿੰਨ ਕੇਸਾਂ ਦੀ ਰਿਪੋਰਟ ਪ੍ਰਕਾਸ਼ਿਤ ਕਰ ਰਹੇ ਹਾਂ ਜਿੰਨਾਂ ਵਿਚੋਂ ਖੂਨ ਦੀ ਘਾਟ ਵਾਲੇ ਦੋ ਕੇਸਾਂ ਨੂੰ ਸੋਸਾਇਟੀ ਦੇ ਵਰਕਰ ਵਲੋਂ ਮੌਕੇ ਸਿਰ ਸਹੀ ਅਗਵਾਈ ਦੇ ਕੇ ਡਾਕਟਰੀ ਇਲਾਜ ਰਾਹੀਂ ਠੀਕ ਕਰਵਾਇਆ ਗਿਆ ਪ੍ਰੰਤੂ ਇਕ ਹੋਰ ਕੇਸ ਜੋ ਟੀ.ਬੀ. ਦਾ ਸੀ ਮਰੀਜ ਸਾਧਾਂ ਦੇ ਚੁੰਗਲ ਵਿਚ ਫਸਿਆ ਦਮ ਤੋੜ ਗਿਆ ਜਦ ਕਿ ਪੂਰਾ ਅਰਸਾ ਦਵਾਈ ਖਾਣ ਨਾਲ ਉਹ ਮਰੀਜ਼ ਵੀ ਪੂਰੀ ਤਰਾਂ ਠੀਕ ਹੋ ਸਕਦਾ ਸੀ।

ਖੂਨ ਦੀ ਘਾਟ ਵਾਲਾ ਵਿਅਕਤੀ ਅਕਸਰ ਹੀ ਮਾਨਸਿਕ ਰੋਗੀਆਂ ਵਾਲੀਆਂ ਹਰਕਤਾਂ ਕਰਨ ਲੱਗ ਜਾਂਦਾ ਹੈ ਕਿਉਂਕਿ ਖੂਨ ਦੀ ਘਾਟ ਕਾਰਣ ਉਸਦੇ ਦਿਮਾਗ ਨੂੰ ਵੀ



ਪੂਰੀ ਮਾਤਰਾ ਵਿਚ ਖੂਨ ਦੀ ਸਪਲਾਈ ਨਹੀਂ ਹੁੰਦੀ ਅਤੇ ਦਿਮਾਗ ਆਪਣੀ ਪੂਰੀ ਸਮੱਰਥਾ ਨਾਲ ਠੀਕ ਤਰਾਂ ਕੰਮ ਨਹੀਂ ਕਰ ਸਕਦਾ। ਸਾਡੇ ਦੇਸ਼ ਵਿਚ ਖੂਨ ਦੀ ਘਾਟ ਅਕਸਰ ਪਾਈ ਜਾਂਦੀ ਹੈ ਵਿਸ਼ੇਸ ਤੌਰ ਤੇ ਔਰਤਾਂ ਵਿਚ ਤਾਂ ਇਹ ਸਮੱਸਿਆ ਬਹੁਤ ਹੀ ਜਿਆਦਾ ਹੈ ਅੱਗੇ ਦਿੱਤੇ ਜਾ ਰਹੇ ਦੋ ਕੇਸਾਂ ਤੋਂ ਇਲਾਵਾ ਤਰਕਸ਼ੀਲ ਸੋਸਾਇਟੀ ਵੱਲੋਂ ਬਹੁਤ ਸਾਰੇ ਹੋਰ ਅਜਿਹੇ ਹੀ ਕੇਸ ਹੱਲ ਕੀਤੇ ਗਏ ਹਨ ਜਿੱਥੇ ਵਿਅਕਤੀ ਦੀ ਤਕਲੀਫ ਦਾ ਅਸਲ ਕਾਰਣ ਖੂਨ ਦੀ ਘਾਟ ਹੀ ਹੁੰਦੀ ਹੈ। ਆਮ ਕਰਕੇ ਜਿੰਨਾਂ ਚਿਰ ਕਿਸੇ ਵਿਅਕਤੀ ਦਾ ਸਰੀਰ ਬੁਖਾਰ ਨਾਲ ਗਰਮ ਨਾ ਹੋਵੇ ਉਸਨੂੰ ਬਿਮਾਰ ਮੰਨਿਆ ਹੀ ਨਹੀਂ ਜਾਂਦਾ। ਅਜਿਹੇ ਕੇਸਾਂ ਵਿਚ ਜਾਂ ਤਾਂ ਉਸਨੂੰ ਕੰਮ ਤੋਂ ਬਚਣ ਲਈ ਪਾਖੰਡ ਕਰਦੀ/ਕਰਦਾ ਮੰਨਿਆ ਜਾਂਦਾ ਹੈ ਜਾਂ 'ਓੱਪਰੀ ਕਸਰ' ਦਾ ਚੱਕਰ ਮੰਨ ਲਿਆ ਜਾਂਦਾ ਹੈ। ਸੋ ਇਸ ਗੱਲ ਬਾਰੇ ਸੁਚੇਤ ਹੋਣ ਦੀ ਲੋੜ ਹੈ ਕਿ ਸਰੀਰ ਵਿੱਚ ਕਿਸੇ ਤੱਤ ਜਿਵੇਂ ਆਇਰਨ (ਲੋਹਾ), ਕੈਲਸ਼ੀਅਮ ਆਦਿ ਦੀ ਘਾਟ ਨੂੰ ਵੀ ਸਰੀਰਕ ਨੁਕਸ ਵਜੋਂ ਲੈ ਕੇ ਇਸਦਾ ਇਲਾਜ ਕਰਵਾਇਆ ਜਾਵੇ।

## ਪਹਿਲਾ ਕੇਸ

ਪਿੰਡ ਰੱਤੋਂ ਜਿਲਾ ਰੋਪੜ ਵਿੱਚ ਇੱਕ ਮੁੰਡਾ ਸਖਤ ਬਿਮਾਰ ਪੈ ਗਿਆ। ਉਸਦਾ ਰੰਗ ਕਾਲਾ ਭੂਪ ਹੋ ਚੁੱਕਾ ਸੀ। ਕਈ ਵਾਰ ਤਾਂ ਉਹ ਘੰਟਿਆਂ ਬੱਧੀ ਚੁੱਪ ਚਪੀਤਾ ਰਹਿੰਦਾ ਪ੍ਰੰਤੂ ਕਦੇ ਇੱਕ ਦਮ ਉਟ ਪਟਾਂਗ ਮਾਰਨਾ ਸ਼ੁਰੂ ਕਰ ਦਿੰਦਾ। ਕਈ ਦਿਨਾਂ ਤੋਂ ਉਸ ਨੂੰ ਨੀਂਦ ਆਉਣੀ ਬਿਲਕੁਲ ਬੰਦ ਹੋ ਚੁੱਕੀ ਸੀ।

ਮੁੰਡੇ ਬਾਰੇ ਹਰ ਆਂਢੀ ਗੁਆਂਢੀ ਇਹੀ ਭਾਖਿਆ ਕਰਦਾ ਕਿ ਇਸਨੂੰ ਕੋਈ ਓੱਪਰੀ ਕਸਰ ਹੈ। ਤੁਸੀਂ ਕਿਸੇ 'ਸਿਆਣੇ' ਕੋਲ ਲੈ ਕੇ ਜਾਉ। ਮੁੰਡੇ ਦੀ ਮਾਂ ਨਿੱਤ ਸਮਾਧਾਂ ਤੇ ਮੱਥਾ ਟੇਕਣ ਲੱਗ ਪਈ ਸੀ ਤੇ ਦੇਸੀ ਘਿਉ ਦੀ ਜੋਤ ਜਗਾਉਂਦੀ। ਲੋਕਾਂ ਦੀ ਸਲਾਹ ਤੇ ਉਸਦਾ ਭਰਾ ਉਸਨੂੰ ਰਾਏਪੁਰੀਏ ਸੰਤ ਪਾਸ ਲੈ ਕੇ ਗਿਆ ਜਿਸਨੇ ਇੱਕ ਪਾਣੀ ਦੀ ਬੋਤਲ ਭਰ ਕੇ ਦਿੱਤੀ ਅਤੇ ਕਿਹਾ ਕਿ ਦੋ-ਦੋ ਘੰਟੇ ਬਾਅਦ ਥੋੜ੍ਹਾ-ਥੋੜ੍ਹਾ ਪਾਣੀ ਪਿਲਾਈ ਜਾਣਾ। ਜਦ ਬੋਤਲ ਖਤਮ ਹੋਵੇ ਤਾਂ ਝਟਪਟ ਅਗਲੀ ਬੋਤਲ ਲਿਜਾਂਦੇ ਰਹਿਣਾ, ਵਾਹਿਗੁਰੂ ਭਲੀ ਕਰੇਗਾ। ਪਰ ਮੁੰਡੇ ਦੀ ਹਾਲਤ ਹੋਰ ਡਾਵਾਂ ਡੋਲ ਹੁੰਦੀ ਗਈ। ਉਸਨੇ ਤਾਂ ਤੁਰਨਾ ਫਿਰਨਾ ਵੀ ਬੰਦ ਕਰ ਦਿਤਾ।

ਅਸੀਂ ਉਸਦੇ ਭਰਾ ਨੂੰ ਡਾਕਟਰੀ ਇਲਾਜ ਕਰਵਾਉਣ ਲਈ ਬੇਨਤੀ ਕੀਤੀ ਹੋਈ ਸੀ। ਜਦ ਟੂਣੇ ਟਾਮਣਾਂ ਨੇ ਕੁਝ ਨਾ ਕੀਤਾ ਤਾਂ ਆਖਿਰ ਉਸਦਾ ਭਰਾ ਉਸਨੂੰ ਰੋਪੜ ਇੱਕ ਐਮ. ਬੀ. ਬੀ. ਐਸ. ਡਾਕਟਰ ਪਰਮਾਰ ਪਾਸ ਲੈ ਗਿਆ। ਡਾਕਟਰੀ ਮੁਆਇਨਾ ਕੀਤਾ ਗਿਆ ਅਤੇ ਇਲਾਜ਼ ਸ਼ੁਰੂ ਹੋ ਗਿਆ। ਪਹਿਲੇ ਦਿਨ ਮੁੰਡੇ ਨੂੰ ਘੰਟਾ ਕੁ ਨੀਂਦ ਆਈ ਅਤੇ ਅਗਲੇ ਦਿਨ ਦੋ-ਤਿੰਨ ਘੰਟੇ। ਸਹਿਜੇ ਸਹਿਜੇ ਉਸਨੂੰ ਮੁਕੰਮਲ ਨੀਂਦ ਪੈਣ ਲੱਗ ਪਈ ਅਤੇ ਇੱਕ ਮਹੀਨੇ ਵਿੱਚ ਮੁੰਡਾ ਪੂਰਾ ਸਿਹਤਮੰਦ ਹੋ ਗਿਆ।

ਡਾਕਟਰ ਸਾਹਿਬ ਨੇ ਦੱਸਿਆ ਕਿ ਉਸ ਵਿੱਚ ਲਹੂ ਦੀ ਭਾਰੀ ਘਾਟ ਹੋ ਗਈ ਸੀ। ਨਰਵਸ ਸਿਸਟਮ ਮਰਦਾ ਜਾਂਦਾ ਸੀ। ਲਿਵਰ (ਜਿਗਰ) ਅਤੇ ਗੁਰਦੇ ਫੇਲ੍ਹ ਹੁੰਦੇ ਜਾਂਦੇ ਸਨ। ਅਗਰ ਮੁੰਡਾ ਹੋਰ ਲੇਟ ਹੋ ਜਾਂਦਾ ਤਾਂ ਮੌਤ ਯਕੀਨੀ ਸੀ। ਅੱਜ ਉਹੀ ਟੱਬਰ ਜੋ ਵਹਿਮਾਂ ਭਰਮਾਂ ਵਿੱਚ ਫਸਿਆ ਹੋਇਆ ਸੀ ਖੁਦ ਕਹਿੰਦੇ ਨੇ ਕਿ ਡਾਕਟਰ ਤਾਂ ਅਸਲੀ ਰੱਬ ਹੁੰਦੇ ਨੇ ਅਸਲੀ ਰੱਬ।

## ਦੂਸਰਾ ਕੇਸ

ਜਗਰਾਵਾਂ ਸ਼ਹਿਰ ਵਿੱਚ ਕਾਮਰੇਡ ਦੀਦਾਰ ਸਿੰਘ ਮਨੈਲੀਵਾਲਾ ਕੱਪੜਾ ਖਰੀਦਣ ਅੱਡੇ ਤੋਂ ਬਜਾਰ ਵੱਲ ਜਾ ਰਿਹਾ ਸੀ। ਰਸਤੇ ਵਿੱਚ ਇੱਕ ਟਾਹਲੀ ਹੇਠ ਪਾਂਡਾ ਸੀ ਅਤੇ ਪਾਂਡੇ ਕੋਲ ਇੱਕ ਹੋਰ ਸਖਸ਼ ਹੱਥ ਜੋੜੀ ਸ਼ਰਧਾ ਨਾਲ ਬੈਠਾ ਸੀ। ਦੀਦਾਰ ਸਿੰਘ ਵੀ ਉਸਦੇ ਪਾਸ ਹੋ ਕੇ ਇਸ ਤਰ੍ਹਾਂ ਬੈਠ ਗਿਆ ਜਿਵੇਂ ਉਸਨੇ ਵੀ ਪਾਂਡੇ ਪਾਸੋਂ ਕੋਈ ਸੰਕਟ ਨਿਵਾਰਣ ਲਈ ਰਾਹ ਲੱਭਣਾ ਹੋਵੇ। ਪਾਂਡੇ ਨੇ ਪਹਿਲੇ ਭਦਰ ਪੁਰਸ਼ ਨਾਲ ਕੀ ਕੀ ਗੱਲਬਾਤ ਕੀਤੀ ਸੀ ਇਸਦਾ ਤਾਂ ਪਤਾ ਨਹੀਂ ਪਰ ਦੀਦਾਰ ਸਿੰਘ ਦੇ ਉਥੇ ਬੈਠਿਆਂ ਪਾਂਡੇ ਨੇ ਇੱਕ ਸਲੇਟ ਉਪਰ ਹੇਠ ਲਿਖੀਆਂ ਸੱਤ ਚੀਜਾਂ ਲਿਖੀਆਂ ..

ਸਵਾ ਕਿਲੋ ਬਦਾਮ, ਸਵਾ ਕਿਲੋ ਦੇਸੀ ਘਿਓ, ਸਵਾ ਕਿਲੋ ਆਟਾ, ਸਵਾ ਕਿਲੋ ਚੀਨੀ, ਸਵਾ ਕਿਲੋ ਸੌਗੀ, ਸਵਾ ਕਿਲੋ ਛੋਲਿਆਂ ਦੀ ਦਾਲ, ਸਵਾ ਕਿਲੋ ਮਾਹਾਂ ਦੀ ਦਾਲ।

ਪਾਂਡੇ ਹੋਰਾਂ ਸਲੇਟ ਧਰਤੀ ਉੱਤੇ ਰੱਖੀ ਉਸ ਵਿਅਕਤੀ ਦੇ 10 ਵਾਰ ਹੱਥ ਧੁਆਏ ਅਤੇ 10 ਵਾਰ ਹੀ ਤਿੰਨ ਫੋਟੋਆਂ ਅੱਗੇ ਮੱਥਾ ਟਿਕਵਾਇਆ ਅਤੇ ਫਿਰ ਜੋਰਦਾਰ ਤਾਕੀਦ ਕੀਤੀ ਕਿ ਇਹ ਸਾਰੀਆਂ ਚੀਜ਼ਾਂ ਸਵੇਰੇ 8 ਵਜੇ ਤੀਕ ਲਿਆਉਣੀਆਂ ਪੈਣਗੀਆਂ। ਫਿਰ ਪਾਂਡੇ ਨੇ 60 ਰੁਪੇ ਦਾ ਆਪਣੇ ਅੱਗੇ ਮੱਥਾ ਟਿਕਵਾਇਆ ਅਤੇ ਕਿਹਾ ਕਿ ਹੁਣ ਤੂੰ ਘਰ ਨੂੰ ਜਾਹ ਅਤੇ ਚੀਜ਼ਾਂ ਦਾ ਪ੍ਰਬੰਧ ਕਰ। ਉਸਨੇ ਝੁਕ ਕੇ ਨਮਸਕਾਰ ਕੀਤੀ ਅਤੇ ਟੁਰ ਪਿਆ।

ਦੀਦਾਰ ਸਿੰਘ ਵੀ ਉਸਦੇ ਮਗਰ ਮਗਰ ਟੁਰ ਪਿਆ ਅਤੇ ਇੱਕ ਨਿਵੇਕਲੀ ਜਿਹੀ ਥਾਂ ਤੇ ਉਸ ਬੰਦੇ ਨੂੰ ਰੋਕ ਕੇ ਪੁਛਿਆ ਕਿ ਤੁਹਾਨੂੰ ਕੀ ਬਿਮਾਰੀ ਹੈ ? ਉਸਦਾ ਉੱਤਰ ਸੀ ਕਿ ਉਸਨੂੰ ਰਾਤ ਨੂੰ ਡਰ ਲਗਦਾ ਹੈ, ਡਰਾਉਣੇ ਸੁਪਨੇ ਆਉਂਦੇ ਹਨ ਅਤੇ ਅਜਿਹੀਆਂ ਕੁਝ ਹੋਰ ਸਮਸਿਆਵਾਂ ਹਨ। ਪਾਂਡੇ ਨੇ ਉਸਨੂੰ ਦੱਸਿਆ ਸੀ ਕਿ ਉਸ ਉਤੇ ਸੱਤ ਭੂਤਾਂ ਦਾ ਪ੍ਰਕੋਪ ਹੈ ਜਿਸਨੂੰ ਦੂਰ ਕਰਨ ਲਈ ਉਸਨੇ ਉਹ ਸਾਰੀਆਂ ਵਸਤਾਂ ਮੰਗਵਾਈਆਂ ਹਨ। ਦੀਦਾਰ ਸਿੰਘ ਉਸਨੂੰ ਬਹੁਤ ਸਮਝਾ ਬੁਝਾ ਕੇ ਇੱਕ ਡਾਕਟਰ ਪਾਸ ਲੈ ਗਿਆ ਜਿਸਨੇ ਉਸਨੂੰ ਸਮਝਾਇਆ ਕਿ ਉਸਨੂੰ ਲਹੂ ਦੀ ਅਤੇ ਆਇਰਨ ਤੱਤ ਦੀ ਕਾਫੀ ਘਾਟ ਹੈ ਹੋਰ ਕੋਈ ਭੂਤ ਨਹੀਂ ਹੈ। ਇਸ ਤਰ੍ਹਾਂ ਠੀਕ ਜਾਣਕਾਰੀ ਮਿਲਣ ਨਾਲ ਉਸਦੀ ਤਸੱਲੀ ਹੋ ਗਈ ਅਤੇ ਉਹ ਦਵਾਈ ਲੈ ਕੇ, ਦੀਦਾਰ ਸਿੰਘ ਦਾ ਧੰਨਵਾਦ ਕਰਕੇ ਚਲਿਆ ਗਿਆ। ਇੱਕ ਤਰਕਸ਼ੀਲ ਵਿਅਕਤੀ ਦੇ ਮਿਲ ਪੈਣ ਕਾਰਣ ਪਾਂਡਿਆਂ, ਚੇਲਿਆਂ ਆਦਿ ਹੱਥੋਂ ਲੁੱਟ ਕਰਵਾਉਣ ਤੋਂ ਬਚ ਗਿਆ।

### ਤੀਸਰਾ ਕੇਸ

ਪਿੰਡ ਧਨੌਲਾ, ਜ਼ਿਲਾ ਰੋਪੜ ਦਾ ਇੱਕ ਨੌਜਵਾਨ ਬਿਮਾਰ ਹੋ ਗਿਆ। ਉਸਨੂੰ ਰਾਜਿੰਦਰਾ ਹਸਪਤਾਲ ਪਟਿਆਲਾ ਲਿਆਂਦਾ ਗਿਆ। ਡਾਕਟਰਾਂ ਨੇ ਉਸਨੂੰ ਇੱਕ ਮਹੀਨਾ ਹਸਪਤਾਲ ਰੱਖ ਕੇ ਇਲਾਜ ਕੀਤਾ ਅਤੇ ਚਾਰ ਮਹੀਨੇ ਦੀ ਦਵਾਈ ਲਿਖ ਦਿੱਤੀ। ਮਰੀਜ਼ ਘਰ ਆ ਗਿਆ। ਲਾਗਲੇ ਘਰਾਂ ਦੀਆਂ ਬੁੜ੍ਹੀਆਂ ਆਖਣ ਲੱਗੀਆਂ ਕਿ ਮੁੰਡੇ ਨੂੰ ਜ਼ਰੂਰ ਕੋਈ ਓਪਰੀ ਕਸਰ ਹੈ ਬਿਮਾਰੀ ਐਨੀ ਲੰਬੀ ਥੋੜ੍ਹੇ ਹੁੰਦੀ ਹੈ।

ਘਰ ਵਾਲੇ ਵੀ ਇਹੋ ਜਿਹੇ ਹੀ ਸਨ, ਉਹ ਸਰਹਿੰਦ ਦੇ ਇੱਕ 'ਸਿਆਣੇ' ਨੂੰ ਲੈ ਆਏ ਸਿਆਣੇ ਨੇ ਦੱਸਿਆ ਕਿ ਮੁੰਡੇ ਨੂੰ ਤਾਂ ਭੂਤ ਚਿੰਬੜੇ ਹੋਏ ਨੇ। ਜੇ ਤੁਸੀਂ ਮਹੀਨਾ ਪਹਿਲਾਂ ਆ ਜਾਂਦੇ ਤਾਂ ਮੁੰਡਾ ਬਿਲਕੁਲ ਠੀਕ ਕਰ ਦੇਣਾ ਸੀ। ਤੁਸੀਂ ਬਹੁਤ ਗਲਤੀ ਕੀਤੀ ਹੈ ਦਵਾਈ ਨਹੀਂ ਸੀ ਦੇਣੀ। ਹੁਣ ਦਵਾਈ ਬੰਦ ਕਰ ਦਿਉ। ਇਹੋ ਜਿਹੀਆਂ ਗੱਲਾਂ ਕਰ ਕਰਾ ਕੇ ਉਸਨੇ 500 ਰੁਪੈ ਇਲਾਜ ਦੇ ਤਹਿ ਕਰ ਲਏ ਜਿਸ ਵਿਚੋਂ 400 ਰੁਪੈ ਐਡਵਾਂਸ ਲੈ ਲਏ। 'ਸਿਆਣਾ' ਦਸ ਦਿਨ ਉਹਨਾਂ ਦੇ ਘਰ ਹੀ ਰਿਹਾ।

ਉਹਨਾਂ ਦਿਨਾਂ ਵਿੱਚ ਹੀ ਦੀਦਾਰ ਸਿੰਘ ਮਨੈਲੀਵਾਲਾ ਆਪਣੇ ਕਪੜਿਆਂ ਦੇ ਪੈਸੇ ਲੈਣ ਉਹਨਾਂ ਦੇ ਘਰ ਗਿਆ। ਘਰ ਦੇ ਮੈਂਬਰ ਬਾਹਰ ਗਏ ਹੋਏ ਸਨ ਕੇਵਲ ਉਹ 'ਸਿਆਣਾ' ਹੀ ਘਰ ਸੀ। ਉਸਨੇ ਉਸ ਸਿਆਣੇ ਤੋਂ ਪੁੱਛਿਆ "ਭਾਈ ਸਾਹਿਬ ਜੀ, ਤੁਸੀਂ ਘਰ ਵਾਲਿਆਂ ਦੇ ਰਿਸ਼ਤੇਦਾਰ ਹੋ ?" ਉਸਨੇ ਉੱਤਰ ਦਿੱਤਾ ਕਿ ਨਹੀਂ ਉਹ ਤਾਂ ਸਿਆਣਾ ਹੈ। ਲੜਕੇ ਨੂੰ ਭੂਤ ਲੱਗੇ ਹੋਏ ਸਨ ਜੋ ਉਸਨੇ ਕੱਢੇ ਹਨ।

ਦੀਦਾਰ ਸਿੰਘ ਨੇ ਸਿਆਣੇ ਨਾਲ ਕੁਝ ਸਵਾਲ ਜਵਾਬ ਕਰਕੇ ਠਿੱਠ ਕਰਨ ਲਈ ਕਿਹਾ "ਕੀ ਤੂੰ ਇਹ ਭੂਤ ਕੱਢਕੇ ਆਪਣੇ ਪਾਸ ਰੱਖ ਲੈਂਦਾ ਹੈ ?" ਉਸਨੇ ਜਵਾਬ ਦਿੱਤਾ, "ਇਹ ਨਾ ਮੈਥੋਂ ਪੁੱਛੋ, ਮੇਰੇ ਪਾਸ ਤਾਂ ਦਸ ਹਜ਼ਾਰ ਭੂਤ ਹਨ।" "ਤੂੰ ਐਨੇ ਭੂਤਾਂ ਨੂੰ ਐਨੀ ਖੁਰਾਕ ਕਿਥੋਂ ਦਿੰਦਾ ਹੈ" ਅਤੇ ਹਾਸੇ ਹਾਸੇ ਵਿੱਚ ਕਿਹਾ, "ਭਾਈ ਸਿਆਣਿਆ ਭੂਤ ਤਾਂ ਤਰ੍ਹਾਂ ਤਰ੍ਹਾਂ ਦੀਆਂ ਚੀਜਾਂ ਖਾਂਦੇ ਹਨ। ਅਮਰੀਕਾ ਦਾ ਭੂਤ ਗਾਂ ਖਾਂਦਾ ਹੈ, ਜਪਾਨ ਦਾ ਭੂਤ ਡੱਡੂ ਖਾਂਦਾ ਹੈ, ਹਿੰਦੁਸਤਾਨ ਦੇ ਭੂਤ ਤਾਂ ਖੈਰ ਜੋ ਮਿਲੇ ਉਹੀ ਖਾ ਲੈਂਦੇ ਹਨ। ਚਲ ਇਉਂ ਦੱਸ ਬਈ ਤੇਰੇ ਪਾਸ ਕਿਤਨੇ ਬਾੜੇ ਹਨ ਜਿਥੇ ਇਹਨਾਂ ਭੂਤਾਂ ਨੂੰ ਸੰਭਾਲਦਾ ਹੈ।" ਸਿਆਣਾ ਕੁਝ ਡਰ ਜਿਹਾ ਗਿਆ, ਉਸਨੂੰ ਆਪਣਾ ਭੇਤ ਖੁਲ੍ਹਦਾ ਦਿਸਦਾ ਸੀ। ਉਹ ਗੱਲ ਟਾਲਣ ਲਈ ਐਧਰ ਉਧਰ ਦੀਆਂ ਹੋਰ ਗੱਲਾਂ ਮਾਰਨ ਲੱਗਾ। ਆਖਿਰ ਘਰ ਦਾ ਕੋਈ ਹੋਰ ਮੈਂਬਰ ਨਾ ਹੋਣ ਕਾਰਣ ਦੀਦਾਰ ਸਿੰਘ ਉਥੋਂ ਚਲਾ ਆਇਆ ਪੰਦਰਾਂ-ਵੀਹ ਦਿਨ

(ਬਾਕੀ ਸਫ਼ਾ 11 ਤੇ)



# ਇੱਕ ਮੁਲਾਕਾਤ - ਡਾ: ਬਲਵੰਤ ਸਿੰਘ ਸਿੱਧੂ ਨਾਲ

(ਡਾ: ਬਲਵੰਤ ਸਿੰਘ ਸਿੱਧੂ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਫਰੀਦਕੋਟ ਦੇ ਮਨੋਰੋਗ ਵਿਭਾਗ ਵਿੱਚ ਸੀਨੀਅਰ ਲੈਕਚਰਾਰ ਹਨ। ਅਵਤਾਰ ਸਿੰਘ ਗੋਂਦਾਰਾ ਵਲੋਂ ਉਹਨਾਂ ਨਾਲ ਕੁਝ ਸਵਾਲ ਜਵਾਬ ਕੀਤੇ ਗਏ ਜੋ ਮਨੋਰੋਗਾਂ ਬਾਰੇ ਕੁਝ ਬੁਨਿਆਦੀ ਗੱਲਾਂ ਨੂੰ ਸਪਸ਼ਟ ਕਰਦੇ ਹਨ। ਇਹ ਪਾਠਕਾਂ ਦੀ ਜਾਣਕਾਰੀ ਲਈ ਅਸੀਂ ਅੱਗੇ ਪ੍ਰਕਾਸ਼ਿਤ ਕਰ ਰਹੇ ਹਾਂ)

**1. ਮਨੋਰੋਗ ਤੋਂ ਕੀ ਭਾਵ ਹੈ ?**

-ਜਿਹੜੇ ਰੋਗ ਮੁੱਖ ਤੌਰ ਤੇ ਮਨੁੱਖ ਦੇ ਦਿਮਾਗੀ ਸੰਤੁਲਨ, ਸੁਭਾਅ ਜਾਂ ਵਿਵਹਾਰ ਤੇ ਅਸਰ ਪਾਉਂਦੇ ਹਨ ਮਨੋਰੋਗ ਅਖਵਾਂਦੇ ਹਨ। ਆਮਤੌਰ ਤੇ ਇਹ ਰੋਗ ਮਨੁੱਖੀ ਭਾਵਨਾਵਾਂ, ਸੋਚ, ਵਿਵਹਾਰ ਅਤੇ ਸਮਾਜੀ ਸੰਬੰਧਾਂ ਤੇ ਅਸਰ ਅੰਦਾਜ਼ ਹੁੰਦੇ ਹਨ।

**2. ਮਨੋਰੋਗੀ ਦੀਆਂ ਆਮ ਸਮਝ ਆਉਣ ਵਾਲੀਆਂ ਕੀ ਅਲਾਮਤਾ (ਲੱਛਣ) ਹਨ ?**

-ਕਿਉਂਕਿ ਸ਼ਰੀਰਕ ਰੋਗਾਂ ਵਾਂਗ, ਮਨੋਰੋਗਾਂ ਦੀਆਂ ਵੀ ਬਹੁਤ ਸਾਰੀਆਂ ਕਿਸਮਾਂ ਹਨ, ਇਸ ਲਈ ਹਰ ਕਿਸਮ ਦੇ ਰੋਗ ਦੇ ਵੱਖ ਵੱਖ ਚਿੰਨ੍ਹ ਹੁੰਦੇ ਹਨ। ਹਿਸਟਰੀਆ ਵਿੱਚ ਤਾਂ ਕਿਸੇ ਵੀ ਤਰ੍ਹਾਂ ਦੀਆਂ ਅਲਾਮਤਾਂ ਹੋ ਸਕਦੀਆਂ ਹਨ। ਇਸ ਤੋਂ ਇਲਾਵਾ ਬਹੁਤ ਸਾਰੇ ਮਨੋਰੋਗੀਆਂ ਦੇ ਲੱਛਣ ਜ਼ਾਹਿਰ ਤੌਰ ਤੇ ਸਰੀਰਿਕ ਲਗਦੇ ਹਨ ਜੋ ਅਸਲ ਵਿੱਚ ਨਹੀਂ ਹੁੰਦੇ। ਕੁਝ ਮਰੀਜਾਂ ਨੂੰ ਸਿਰਫ ਆਪਣੇ ਆਪ ਨੂੰ ਮਾਨਸਿਕ ਪਰੇਸ਼ਾਨੀ ਹੁੰਦੀ ਹੈ ਪਰ ਦੂਜੇ ਲੋਕਾਂ ਨੂੰ ਵੇਖਣ ਨੂੰ ਉਹ ਠੀਕ ਜਾਪਦੇ ਹਨ।

**3. ਮਨੋਰੋਗਾਂ ਤੋਂ ਵਖਰੇ ਵਖਰੇ ਲਿੰਗ ਕਿਸ ਕਦਰ ਪ੍ਰਭਾਵਿਤ ਹੁੰਦੇ ਹਨ :-**

ਕੁਲ ਮਿਲਾ ਕੇ ਦੋਹਾਂ ਲਿੰਗਾਂ ਵਿੱਚ ਕੋਈ ਖਾਸ ਅੰਤਰ ਨਹੀਂ ਹੈ। ਪਰ ਕੁਝ ਕੁ ਮਨੋਰੋਗ ਜਿਵੇਂ ਕਿ ਹਿਸਟਰੀਆ ਆਦਿ ਔਰਤਾਂ ਵਿੱਚ ਜ਼ਿਆਦਾ ਹੁੰਦੇ ਹਨ ਤੇ ਕੁਝ ਕਿਸਮਾਂ ਜਿਵੇਂ ਕਿ ਅਪਰਾਧੀ ਮਨੋਵ੍ਰਿਤੀ (Antisocial Personality Disorder) ਆਦਿ ਪੁਰਸ਼ਾਂ ਵਿੱਚ ਜ਼ਿਆਦਾ ਹੁੰਦੇ ਹਨ।

**4. ਕੀ ਇਸ ਦੀ ਸ਼ਨਾਖਤ ਹੋਣ ਉਪਰੰਤ ਕੁਝ ਇਹਤਿਆਤ ਵੀ ਹੁੰਦੇ ਹਨ ?**

ਕਿਉਂਕਿ ਮਨੋਰੋਗ ਬਹੁਤ ਸਾਰੀਆਂ ਕਿਸਮਾਂ ਦੇ ਹਨ ਇਸ ਲਈ ਸਾਰੇ ਮਨੋਰੋਗਾ ਬਾਰੇ ਕਿਸੇ ਇਹਤਿਆਤ ਦਾ ਸੁਝਾਅ ਦੇਣਾ ਸੰਭਵ ਨਹੀਂ।

**5. ਮਨੋਰੋਗੀ ਜਾਂ ਉਸਦੇ ਰਿਸ਼ਤੇਦਾਰ ਨੂੰ ਰੋਗ ਦੀ ਸ਼ਨਾਖਤ ਹੋਣ ਉਪਰੰਤ ਕੀ ਕਰਨਾ ਚਾਹੀਦਾ ਹੈ ?**

ਮਨੋਰੋਗੀ ਨੂੰ ਆਪਣੇ ਕਿਸੇ ਨਜ਼ਦੀਕੀ ਰਿਸ਼ਤੇਦਾਰ (ਜੋ ਉਸਦੇ ਰੋਗ ਬਾਰੇ ਚੰਗੀ ਤਰ੍ਹਾਂ ਜਾਣਦਾ ਹੋਵੇ) ਨੂੰ ਨਾਲ ਲੈਕੇ ਕਿਸੇ ਮਨੋਰੋਗਾਂ ਦੇ ਮਾਹਿਰ ਡਾਕਟਰ (ਮਨੋਚਕਿਤਸਕ, Psychiatrist) ਕੋਲ ਜਾਣਾ ਚਾਹੀਦਾ ਹੈ ਤੇ ਉਸਦੀ ਸਲਾਹ ਲੈਣੀ ਚਾਹੀਦੀ ਹੈ।

**5. ਪੰਜਾਬ 'ਚ ਮਨੋਰੋਗਾਂ ਦੇ ਇਲਾਜ ਲਈ ਕਿੰਨੇ ਹਸਪਤਾਲ ਹਨ ?**

ਪੰਜਾਬ ਵਿੱਚ ਪੰਜੇ ਹੀ ਮੈਡੀਕਲ ਕਾਲਜਾਂ ਵਿੱਚ ਮਨੋਰੋਗ ਵਿਭਾਗ ਹਨ, ਰਾਜ ਵਿੱਚ ਇੱਕ ਮੈਂਟਲ ਹਸਪਤਾਲ ਹੈ। ਇਨ੍ਹਾਂ ਦੇ ਨਾਂ ਇਹ ਹਨ :

1. ਮੈਡੀਕਲ ਕਾਲਜ ਅੰਮ੍ਰਿਤਸਰ ਦਾ ਗੁਰੂ ਨਾਨਕ ਹਸਪਤਾਲ
2. ਗੌ: ਮੈਡੀਕਲ ਕਾਲਜ ਪਟਿਆਲਾ ਦਾ ਰਾਜਿੰਦਰਾ ਹਸਪਤਾਲ
3. ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਫਰੀਦਕੋਟ ਦਾ ਗੁਰੂ ਗੋਬਿੰਦ ਸਿੰਘ ਹਸਪਤਾਲ
4. ਸੀ. ਐਸ. ਸੀ. (C.M.C.) ਲੁਧਿਆਣਾ ਦਾ ਸੰਬੰਧਤ ਹਸਪਤਾਲ
5. ਦਯਾਨੰਦ ਮੈਡੀਕਲ ਕਾਲਜ (D.M.C.) ਦਾ ਸੰਬੰਧਤ ਹਸਪਤਾਲ
6. ਡਾ: ਵਿਦਿਆ ਸਾਗਰ ਮੈਮੋਰੀਅਲ ਮੈਂਟਲ ਹਸਪਤਾਲ ਅੰਮ੍ਰਿਤਸਰ (ਮੈਂਟਲ ਹਸਪਤਾਲ ਅੰਮ੍ਰਿਤਸਰ)

ਇਨ੍ਹਾਂ ਵਿੱਚ ਕ੍ਰਮਵਾਰ 1, 2, 3 ਅਤੇ 6 ਨੰ: ਤੇ ਲਿਖੇ ਅਦਾਰੇ ਸਰਕਾਰੀ ਹਨ ਅਤੇ ਨੰ: 4 ਤੇ 5 ਗੈਰ-ਸਰਕਾਰੀ ਹਨ। ਇਸ ਤੋਂ ਇਲਾਵਾ ਕੁਝ ਜ਼ਿਲ੍ਹਿਆਂ ਦੇ ਸਿਵਲ ਹਸਪਤਾਲਾਂ ਵਿੱਚ ਵੀ ਮਨੋਰੋਗ ਮਾਹਿਰ ਡਾਕਟਰ ਹਨ ਜਿਵੇਂ ਕਿ ਸਿਵਲ ਹਸਪਤਾਲ ਜਲੰਧਰ ਤੇ ਬਠਿੰਡਾ ਆਦਿ।

ਕਈ ਵੱਡੇ ਵੱਡੇ ਸ਼ਹਿਰਾਂ ਵਿੱਚ ਜਿਵੇਂ ਕਿ ਅੰਮ੍ਰਿਤਸਰ, ਜਲੰਧਰ, ਲੁਧਿਆਣਾ; ਬਠਿੰਡਾ, ਪਟਿਆਲਾ ਆਦਿ ਵਿੱਚ ਵੀ ਕਈ ਮਨੋਰੋਗ ਮਾਹਿਰ ਡਾਕਟਰ ਪ੍ਰਾਈਵੇਟ ਪ੍ਰੈਕਟਿਸ ਕਰਦੇ ਹਨ। ਅਤੇ ਇਨ੍ਹਾਂ ਦੀ ਗਿਣਤੀ ਹੌਲੀ 2 ਵੱਧ ਰਹੀ ਹੈ।

**7. ਮਨੋਰੋਗ ਤੋਂ ਪੀੜਤ ਵਿਆਕਤੀ ਨੂੰ ਅਜਿਹੇ ਹਸਪਤਾਲਾਂ 'ਚ ਦਾਖਲ ਕਰਨ ਦਾ ਕੀ ਢੰਗ ਜਾਂ ਤਰੀਕਾ ਹੈ ?**

-ਉਪਰੋਕਤ ਸਾਰੀਆਂ ਥਾਵਾਂ ਤੇ (ਸਰਕਾਰੀ-ਗੈਰ ਸਰਕਾਰੀ) ਕਿਸੇ ਵੀ ਮਨੋਰੋਗੀ ਨੂੰ ਇਲਾਜ ਲਈ ਕੁਝ ਦਿਨ੍ਹਾਂ ਲਈ ਦਾਖਲ ਕਰਵਾਇਆ ਜਾ ਸਕਦਾ ਹੈ। ਇਸ ਮੰਤਵ ਲਈ ਖੁਲ੍ਹੇ ਵਾਰਡ (OPEN-WARDS) ਹਨ ਭਾਵ ਕਿ ਇਨ੍ਹਾਂ ਵਾਰਡਾਂ ਵਿੱਚ ਕੋਈ ਵੀ ਮਰੀਜ (ਜੇ ਮਨੋਰੋਗ ਮਾਹਿਰ ਡਾਕਟਰ ਲੋੜ ਸਮਝੇ) ਆਪਣੇ ਆਪ ਦਾਖਲ ਹੋ ਸਕਦਾ ਹੈ ਤੇ ਇਸੇ ਤਰ੍ਹਾਂ ਹੀ ਛੁੱਟੀ ਵੀ ਲਈ ਜਾ ਸਕਦੀ ਹੈ। ਇਸ ਦੇ ਉਲਟ ਮੈਂਟਲ ਹਸਪਤਾਲ ਅੰਮ੍ਰਿਤਸਰ ਵਿੱਚ ਬੰਦ ਵਾਰਡ (CLOSED WARDS) ਵੀ ਹਨ ਜਿਨ੍ਹਾਂ ਵਿੱਚ ਦਾਖਲ ਜਾਂ ਛੁੱਟੀ ਸਿਰਫ ਕਾਨੂੰਨੀ ਤੌਰ ਤੇ ਹੀ ਲਈ ਜਾ ਸਕਦੀ ਹੈ। ਮਰੀਜ਼ ਦੇ ਦਾਖਲੇ ਵੇਲੇ ਦੋ ਡਾਕਟਰਾਂ ਵੱਲੋਂ ਨਿਰਧਾਰਤ ਫਾਰਮ ਤੇ ਸਰਟੀਫਿਕੇਟ ਦੇਣਾ ਹੁੰਦਾ ਹੈ ਕਿ ਉਕਤ ਰੋਗੀ ਦਿਮਾਗੀ ਤੌਰ ਤੇ ਬੀਮਾਰ ਹੈ ਤੇ ਆਪਣੇ ਆਪ ਲਈ ਜਾਂ ਸਮਾਜ ਲਈ ਖਤਰਾ ਹੈ। ਇਸ ਆਧਾਰ ਤੇ ਉਸ ਇਲਾਕੇ ਦੇ ਉਪਮੰਡਲ ਮੈਜਿਸਟ੍ਰੇਟ (S.D.M.) ਜਾਂ ਡਿਪਟੀ ਕਮਿਸ਼ਨਰ ਵਲੋਂ ਮਰੀਜ਼ ਨੂੰ ਮੈਂਟਲ ਹਸਪਤਾਲ ਵਿੱਚ ਦਾਖਲ ਕਰਨ ਲਈ ਰਿਸੈਪਸ਼ਨ ਆਰਡਰ ਜਾਰੀ ਕੀਤਾ ਜਾਂਦਾ ਹੈ ਤੇ ਮੈਡੀਕਲ ਸੁਪਰਡੈਂਟ ਮੈਂਟਲ ਹਸਪਤਾਲ ਵਲੋਂ ਉਸ ਮਰੀਜ਼ ਨੂੰ ਬੰਦ ਵਾਰਡ (ਜੋ ਕਿ ਜੇਲ੍ਹ ਵਾਂਗ ਹੁੰਦਾ ਹੈ) ਵਿੱਚ ਦਾਖਲ ਕਰ ਲਿਆ ਜਾਂਦਾ ਹੈ। ਮਰੀਜ਼ ਦੇ ਠੀਕ ਹੋਣ ਤੇ ਉਸਦੇ ਵਾਰਿਸਾਂ ਵਲੋਂ ਦਰਖਾਸਤ ਦੇਣ ਤੇ ਕਾਨੂੰਨੀ ਤੌਰ ਤੇ ਮਰੀਜ਼ ਨੂੰ ਛੁੱਟੀ ਦਿਵਾਈ ਜਾ ਸਕਦੀ ਹੈ। ਪਰ ਇਥੇ ਇਹ ਗੱਲ ਜਾਣ ਲੈਣੀ ਹੈ ਕਿ ਇਹ ਬੰਦ ਵਾਰਡਾਂ ਵਿੱਚ ਦਾਖਲ ਕਰਾ ਕੇ ਇਲਾਜ ਕਰਾਉਣਾ ਬਹੁਤ ਪਿਛੜਿਆ ਹੋਇਆ ਤੇ ਗੈਰ-ਮਨੁਖੀ ਢੰਗ ਹੈ ਅਤੇ ਦੁਨੀਆਂ ਦੇ ਤਕਰੀਬਨ ਸਾਰੇ ਉੱਨਤ ਦੇਸ਼ਾਂ ਵਿੱਚੋਂ ਹੱਟ ਚੁੱਕਾ ਹੈ। ਪੰਜਾਬ ਰਾਜ ਦੇ ਸਾਰੇ ਮਨੋਰੋਗਾਂ ਸੰਬੰਧੀ ਅਦਾਰਿਆਂ ਵਿੱਚ ਮਰੀਜਾਂ ਨੂੰ ਖੁਲ੍ਹੇ ਵਾਰਡਾਂ ਵਿੱਚ ਹੀ ਹਰ ਤਰ੍ਹਾਂ ਦੇ ਇਲਾਜ ਦੀਆਂ ਸਹੂਲੀਅਤਾਂ ਪ੍ਰਾਪਤ ਹਨ।

**8. ਮਨੋਰੋਗਾਂ ਦੇ ਇਲਾਜ ਦੀਆਂ ਕੀ ਕੀ ਵਿਧੀਆਂ ਹਨ ?**

ਮਨੋਰੋਗਾਂ ਦੇ ਇਲਾਜ ਦੀਆਂ ਕਈ ਵਿਧੀਆਂ ਹਨ : ਜਿਵੇਂ ਕਿ

— ਮਨੋਵਿਗਿਆਨਕ ਤਰੀਕਿਆਂ ਰਾਹੀਂ
— ਦਵਾਈਆ ਰਾਹੀਂ
— ਬਿਜਲੀ ਦਾ ਇਲਾਜ (E.C.T.)
— ਕੰਮ-ਕਾਜ ਨਾਲ ਇਲਾਜ ਤੇ ਮੁੜ ਵਸੇਵਾਂ ਆਦਿ OCCUPATIONAL THERAPY and REHABILITATIONS)
— ਕੁਝ ਹੋਰ ਢੰਗ ਆਦਿ (BIOFEEDBACK etc.) ਇਲਾਜ ਲਈ ਆਮਤੌਰ ਤੇ ਇਕ ਤੋਂ ਵੱਧ ਤਰੀਕੇ ਮਿਲਾਕੇ ਵਰਤੇ ਜਾਂਦੇ ਹਨ।

**9. ਮਨੋਰੋਗ ਤੇ ਬਿਜਲੀ ਲਾਉਣ ਦਾ ਆਪਸੀ ਕੀ ਸੰਬੰਧ ਹੈ ?**

ਬਿਜਲੀ ਦਾ ਇਲਾਜ (E.C.T.) ਵੀ ਮਨੋਰੋਗਾਂ ਦੇ ਇਲਾਜ ਦੀ ਇੱਕ ਵਿਧੀ ਹੈ। ਬੇਸ਼ਕ ਹਰ ਇਕ ਮਨੋਰੋਗ ਵਿੱਚ ਇਸ ਦੀ ਵਰਤੋਂ ਕਰਨਾ ਉਚਿਤ ਨਹੀਂ (ਜਿਵੇਂ ਕਿ ਕਈ ਨੀਮ-ਡਾਕਟਰ ਜਾਂ ਅਖੌਤੀ ਮਾਹਿਰ ਕਰਦੇ ਹਨ), ਪਰ ਕੁਝ ਕੁ ਕਿਸਮਾਂ ਵਿੱਚ ਇਹ ਬਹੁਤ ਸਰਲ ਇਲਾਜ ਹੈ। ਜਿਵੇਂ ਕਿ ਉਦਾਸੀ ਰੋਗ (Depression) ਤੋਂ ਪ੍ਰਭਾਵਿਤ ਰੋਗੀ ਜਿਹੜੇ ਕਿ ਦਵਾਈਆਂ ਨਾਲ ਠੀਕ ਨਹੀਂ ਹੁੰਦੇ ਜਾਂ ਜਿਨ੍ਹਾਂ ਵਿੱਚ ਖੁਦਕਸ਼ੀ ਦਾ ਖਤਰਾ ਹੋਵੇ ਆਦਿ।

**10. ਮਨੋਰੋਗਾਂ ਦੀ ਗਿਣਤੀ ਅਬਾਦੀ ਦੇ ਕਿੰਨੇ ਪ੍ਰਤੀਸ਼ਤ ਹੈ ?**

ਵੱਡੇ ਜਾਂ ਗੰਭੀਰ ਮਨੋਰੋਗ (Major Psychiatric disorders) ਆਬਾਦੀ ਵਿੱਚ ਤਕਰੀਬਨ 0.5% (ਇਕ ਹਜ਼ਾਰ ਅਬਾਦੀ ਪਿਛੇ ਪੰਜ ਮਰੀਜ)। ਪਰ ਸਾਧਾਰਣ ਮਨੋਰੋਗ ਵਿਚ ਪਾਕੇ ਗਿਣਤੀ ਤਕਰੀਬਨ 5% ਹੈ। ਜੇ ਆਚਾਰ ਸੰਬੰਧੀ ਰੋਗ (Personality disorders) ਵੀ ਗਿਣੀਏ ਤਾਂ ਗਿਣਤੀ ਕਾਫੀ ਵੱਧ ਹੈ।

ਕਿਸੇ ਵੀ ਆਮ ਹਸਪਤਾਲ ਵਿੱਚ ਪਹੁੰਚਣ ਵਾਲੇ ਮਰੀਜਾਂ ਵਿਚੋਂ ਤਕਰੀਬਨ 30-40% ਮਰੀਜ ਮਨੋਰੋਗਾਂ ਤੋਂ ਪ੍ਰਭਾਵਿਤ ਹੁੰਦੇ ਹਨ।

**11. ਪਰਿਵਾਰ ਦੇ ਮੈਂਬਰਾਂ ਦਾ ਰੋਲ ਮਨੋਰੋਗੀ ਦੇ ਦੇ ਇਲਾਜ ਵਿੱਚ ਕੀ ਹੈ ?**

ਕਿਸੇ ਵੀ ਮਨੋਰੋਗੀ ਦਾ ਸਮੇਂ ਸਿਰ, ਉਚਿਤ ਥਾਂ ਤੋਂ ਇਲਾਜ ਕਰਾਉਣਾ ਪਰਿਵਾਰ ਦੀ ਜ਼ਿੰਮੇਵਾਰੀ ਹੈ। ਜੇਕਰ ਮਨੋਰੋਗ ਦਾ ਕਾਰਣ ਕੋਈ ਵਿਅਕਤੀਗਤ, ਪਰਿਵਾਰਕ ਜਾਂ ਸਮਾਜਿਕ ਤਨਾਅ ਹੈ ਤਾਂ ਉਸਦਾ ਸਹੀ ਹੱਲ ਸੋਚਣਾ ਤੇ ਉਸਤੇ ਅਮਲ ਕਰਨਾ ਵੀ ਪਰਿਵਾਰ ਦੇ ਸਾਰੇ ਮੈਂਬਰਾਂ ਦੀ ਜ਼ਿੰਮੇਵਾਰੀ ਹੈ। ਕਿਸੇ ਵੀ ਮਨੋਰੋਗੀ ਦਾ ਸਫਲ ਇਲਾਜ ਉਸਨੂੰ ਘਰ ਦੇ ਮਹੌਲ 'ਚ ਰੱਖ ਕੇ (ਕਿਸੇ ਮਾਹਿਰ ਡਾਕਟਰ ਦੀ ਨਿਗਰਾਨੀ ਹੇਠ) ਹੀ ਕੀਤਾ ਜਾ ਸਕਦਾ ਹੈ। ਪਰ ਜੇ ਘਰ ਦੇ ਜੀਅ ਚੰਗੀ ਤਰ੍ਹਾਂ ਜ਼ਿੰਮੇਵਾਰੀ ਨਾ ਲੈ ਸਕਣ ਜਾਂ ਘਰ ਦੇ ਕੰਮ ਕਾਜ ਵਿੱਚ ਬਹੁਤ ਜ਼ਿਆਦਾ ਵਿਘਨ ਪੈਂਦਾ ਹੋਵੇ ਤਾਂ ਮਨੋਰੋਗੀ ਨੂੰ ਡਾਕਟਰ ਦੀ ਸਲਾਹ ਅਨੁਸਾਰ ਕੁਝ-ਕੁ ਦਿਨ ਹਸਪਤਾਲ ਵਿੱਚ ਦਾਖਲ ਕਰਾਇਆ ਜਾ ਸਕਦਾ ਹ।

**12. ਮਨੋਰੋਗਾਂ ਨੂੰ ਪੈਦਾ ਕਰਨ 'ਚ ਆਲੇ ਦੁਆਲੇ, ਤੇ ਸਮਾਜ ਦਾ ਕੀ ਰੋਲ ਹੈ ?**

ਸਰੀਰਕ ਰੋਗਾਂ ਦੀ ਤਰ੍ਹਾਂ ਮਨੋਰੋਗ ਵੀ ਕਿਸੇ ਇਕ ਕਾਰਣ ਕਰਕੇ ਹੋਣ ਦੀ ਬਜਾਏ ਕਈ ਕਾਰਣਾਂ ਦੇ ਪ੍ਰਭਾਵ ਕਰਕੇ ਹੁੰਦੇ ਹਨ। ਜਿਵੇਂ ਕਿ, ਮਨੁੱਖ ਦੇ ਸ਼ਰੀਰਕ ਕਾਰਣ, ਮਾਨਸਿਕ ਕਾਰਣ ਤੇ ਸਮਾਜਿਕ ਕਾਰਣ (Bio-Psycho-social factors) ਇਨ੍ਹਾਂ ਸਭ ਵਿੱਚ ਹੀ ਮਨੁਖ ਦੇ ਵਾਤਾਵਰਣ ਤੇ ਸਮਾਜ ਦਾ ਬਹੁਤ ਵੱਡਾ ਹੱਥ ਹੈ। ਜਿਵੇਂ ਕਿ ਮਾਂ ਬਾਪ ਦੇ ਸ਼ਰੀਰਕ ਅਤੇ ਮਾਨਸਿਕ ਗੁਣ-ਅਗੁਵਣ ਬਚਿਆਂ ਵਿੱਚ ਕਾਫੀ ਮਾਤਰਾ ਵਿੱਚ ਪਹੁੰਚੇ ਹਨ। ਘਰ ਦਾ ਮਾਹੌਲ, ਸਕੂਲ ਤੇ ਆਲੇ ਦੁਆਲੇ ਦਾ ਮਹੌਲ ਮਨੋਵ੍ਰਿਤੀ ਤੇ ਬਹੁਤ ਅਸਰ ਪਾਉਂਦਾ ਹੈ। ਸਮਾਜ ਦੇ ਬਹੁਤ ਸਾਰੇ ਤਨਾਅ (Psycho-sociai stresses) ਦਾਜ, ਨਸ਼ੇ ਗਰੀਬੀ ਅਸਫਲਤਾ, ਲੰਮੀਆਂ ਬੀਮਾਰੀਆਂ, ਆਸਰੇ ਦਾ ਖੁਸਣਾ, ਮੌਤਾਂ, ਦੁਰਘਟਨਾਵਾਂ, ਨਾ-ਲੋੜੀਂਦੀਆਂ ਪ੍ਰਬਲ ਇਛਾਵਾਂ ਜਾਂ ਹੋਰ ਕਾਰਣ ਮਨੁੱਖ ਦੇ ਮਾਨਸਿਕ ਸੰਤੁਲਨ ਤੇ ਪ੍ਰਭਾਵ ਪਾਉਂਦੇ ਹਨ।

**13. ਮਨੋਰੋਗਾਂ ਬਾਰੇ ਕੋਈ ਹੋਰ ਸੁਨੇਹਾ ਜੋ ਤਰਕਸ਼ੀਲ ਦੇ ਪਾਠਕਾਂ ਨੂੰ ਦੇਣਾ ਚਾਹੋ ?**

ਅਜੋਕੀ ਦੁਨੀਆਂ ਦੇ ਸਭ ਤੋਂ ਘਾਤਕ ਮਨੋਰੋਗ ਨਸ਼ੇ (Drug-Dependence) ਹਨ। ਸ਼ਰਾਬ ਇੱਕਲੀ ਹੀ ਕਿਸੇ ਵੀ ਵੱਡੀ ਜੰਗ ਤੋਂ ਵੱਧ ਮਨੁਖਤਾ ਦਾ ਨੁਕਸਾਨ ਕਰ ਰਹੀ ਹੈ। ਹਰ ਤਰ੍ਹਾਂ ਦੇ ਨਸ਼ਿਆਂ ਤੋਂ ਪੂਰਨ ਪ੍ਰਹੇਜ ਕਰੋ।

(ਬਾਕੀ ਸਫਾ 8 ਦੀ)

ਬਾਅਦ ਜਦ ਦੀਦਾਰ ਸਿੰਘ ਫੇਰ ਕੱਪੜੇ ਦਾ ਗੇੜਾ ਮਾਰਨ ਧਨੌਲੇ ਗਿਆ ਤਾਂ ਪਤਾ ਲੱਗਾ ਕਿ ਮਰੀਜ ਦੀ ਮੌਤ ਹੋ ਚੁਕੀ ਸੀ। ਸਿਆਣਾ ਮਰੀਜ਼ ਦੇ ਮਰਨ ਵਾਲੇ ਦਿਨ ਕੋਈ ਬਹਾਨਾ ਬਣਾ ਕੇ ਘਰੋਂ ਪੱਤਰਾ ਵਾਚ ਗਿਆ ਸੀ।

ਅਸਲ ਵਿੱਚ ਮਰੀਜ਼ ਫੇਫੜਿਆਂ ਦਾ ਰੋਗੀ ਸੀ ਜਿਸ ਦੇ ਇਲਾਜ ਲਈ ਲੰਮਾ ਸਮਾਂ (ਲਗਭਗ ਡੇਢ ਸਾਲ) ਨਿਰੰਤਰ ਦਵਾਈ ਖਾਣ ਦੀ ਜਰੂਰਤ ਹੁੰਦੀ ਹੈ। 'ਸਿਆਣੇ' ਦੇ ਕਹਿਣ ਤੇ ਉਸਦੀ ਦਵਾਈ ਬੰਦ ਕਰ ਦਿੱਤੀ ਗਈ ਜੋ ਉਸਦੀ ਮੌਤ ਦਾ ਕਾਰਣ ਬਣਿਆ। ਅਤੇ ਇਸ ਤਰ੍ਹਾਂ ਭੂਤਾਂ ਪ੍ਰੇਤਾਂ ਦੇ ਅੰਧ ਵਿਸ਼ਵਾਸ ਨੇ ਇੱਕ ਕੀਮਤੀ ਜਾਨ ਲੈ ਲਈ।

# ਭੂਤਾਂ ਨੂੰ ਸਾੜ ਕੇ ਸੁਆਹ ਕਰ ਦਿੱਤਾ।

—ਕ੍ਰਿਸ਼ਨ ਬਰਗਾੜੀ

'ਅਸੀਂ ਤਾਂ ਹੁਣ ਤੱਕ ਇਹ ਸੋਚਦੇ ਰਹੇ ਹਾਂ ਕਿ ਕੁਝ ਸਾਧ, ਸੰਤ, ਚੇਲੇ, ਜੋਤਸ਼ੀ ਲੋਕਾਂ ਨੂੰ ਵਹਿਮਾਂ ਭਰਮਾਂ ਅਤੇ ਅੰਧ ਵਿਸ਼ਵਾਸ਼ਾਂ ਵਿੱਚ ਪਾਉਂਦੇ ਹਨ ਜਿਸ ਨਾਲ ਉਹ ਭੋਲੇ-ਭਾਲੇ ਅਤੇ ਸਧਾਰਨ ਲੋਕਾਂ ਨੂੰ ਲੁੱਟ ਕੇ ਐਸ਼ੋ ਇਸ਼ਰਤ ਦੀ ਜਿੰਦਗੀ ਬਤੀਤ ਕਰ ਰਹੇ ਹਨ। ਪਰ ਸਾਡੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਕਿ ਜਦੋਂ ਪਤਾ ਲੱਗਿਆ ਇਕ ਐਮ. ਬੀ. ਬੀ. ਐਸ. ਡਾਕਟਰ ਜੋ ਰੋਟੀ ਤਾਂ ਸਾਇੰਸ ਦੇ ਜ਼ਰੀਏ ਕਮਾ ਕੇ ਖਾ ਰਿਹਾ ਹੈ ਪਰ ਜਿਸ ਬਿਮਾਰੀ ਦੀ ਉਸਨੂੰ ਸਮਝ ਨਹੀਂ ਆਉਂਦੀ ਉਸ ਕੇਸ ਵਿੱਚ ਲੋਕਾਂ ਨੂੰ ਇਹ ਕਹਿਣ ਦੀ ਬਜਾਏ ਕਿ ਇਸਦੀ ਬਿਮਾਰੀ ਮੇਰੀ ਸਮਝ ਤੋਂ ਬਾਹਰ ਹੈ ਤੁਸੀਂ ਕਿਸੇ ਮੈਡੀਕਲ ਕਾਲਜ ਦਿਖਾ ਲਵੋ। ਉਹ ਉਨ੍ਹਾਂ ਨੂੰ ਸਾਧਾਂ ਚੇਲਿਆਂ ਕੋਲ ਭੇਜ ਦਿੰਦਾ ਹੈ ਕਿ ਇਸਨੂੰ ਤਾਂ ਕੋਈ ਕਸਰ ਹੈ ਬਿਮਾਰੀ ਨਹੀਂ। **ਅਸਲ ਵਿੱਚ ਬਹੁਤ ਵਾਰ ਸਰੀਰਕ ਬਿਮਾਰੀਆਂ ਦੇ ਪਿੱਛੇ ਕਾਰਣ ਮਾਨਸਿਕ ਹੁੰਦੇ ਹਨ ਜਿਸ ਕਰਕੇ ਉਹਨਾਂ ਦਾ ਇਲਾਜ ਵੀ ਉਸ ਮਾਨਸਿਕ ਤਣਾਅ ਨੂੰ ਦੂਰ ਕਰਕੇ ਹੀ ਹੋ ਸਕਦਾ ਹੈ ਪ੍ਰੰਤੂ ਕੁਝ ਡਾਕਟਰ ਇਲਾਜ਼ ਲਈ ਘੜੇ ਘੜਾਏ ਫਾਰਮੂਲੇ ਵਰਤਣ ਦੇ ਆਦੀ ਹੋਣ ਕਾਰਣ ਮਰੀਜ਼ ਦੀ ਮਾਨਸਿਕ ਸਥਿਤੀ ਬਾਰੇ ਕੁਝ ਜਾਣਨ ਦਾ ਕਸ਼ਟ ਨਹੀਂ ਕਰਦੇ ਅਤੇ ਸਿੱਟੇ ਵਜੋਂ ਮਰੀਜ਼ ਠੀਕ ਨਹੀਂ ਹੁੰਦਾ।** ਇਸ ਤਰ੍ਹਾਂ ਦਾ ਇਕ ਕੇਸ ਸਾਡੇ ਕੋਲ ਆਇਆ ਜੋ ਅਸੀਂ ਪਾਠਕਾਂ ਨਾਲ ਸਾਂਝਾ ਕਰ ਰਹੇ ਹਾਂ।

ਪਿੰਡ ਮਾਣੂੰਕੇ ਦਾ ਇਕ ਸਾਥੀ ਇਕ ਵਿਅਕਤੀ ਨੂੰ ਮੇਰੇ ਕੋਲ ਲੈ ਕੇ ਆਇਆ। ਕਾਮਰੇਡ ਨੇ ਦੱਸਿਆ ਕਿ ਪਹਿਲਾਂ ਤਾਂ ਮੈਂ ਇਸਨੂੰ ਇਸ ਕਰਕੇ ਤੁਹਾਡੇ ਕੋਲ ਲੈ ਕੇ ਨਹੀਂ ਆਇਆ ਕਿਉਂਕਿ ਸਾਡੇ ਪਿੰਡ ਦਰਵੇਸ਼ਾਂ ਦਾ ਮੇਲਾ ਲੱਗਦਾ ਹੈ ਉਹ ਲੋਕਾਂ ਦੇ ਭੂਤ ਪ੍ਰੇਤ ਕੱਢਦੇ ਹਨ ਇਹ ਆਦਮੀ ਜੋ ਮੇਰੇ ਨਾਲ ਆਇਆ ਹੈ ਪਿੰਡ ਵਾਲੇ ਦਰਵੇਸ਼ਾਂ ਦਾ ਆਗੂ ਹੈ।

ਫਿਰ ਅਸੀਂ ਉਸ ਵਿਅਕਤੀ ਨੂੰ ਪੁੱਛਿਆ ਕਿ "ਵੀਰ ਜੀ ਦੱਸੋ ਕਿ ਤੁਹਾਡੇ ਪਰਿਵਾਰ ਨੂੰ ਕੀ ਤਕਲੀਫ ਹੈ? ਤਾਂ ਉਸਨੇ ਸਾਰੀ ਦਰਦ ਭਰੀ ਕਹਾਣੀ ਮੈਨੂੰ ਸੁਣਾਈ। ਉਹ ਕਹਿਣ ਲੱਗਾ ਕਿ "ਮੇਰੀ ਲੜਕੀ ਦੇ ਵਿਆਹ ਹੋਏ ਨੂੰ ਤਿੰਨ ਮਹੀਨੇ ਹੋ ਗਏ। ਵਿਆਹ ਤੋਂ ਇਕ ਦਿਨ ਪਹਿਲਾਂ ਲੜਕੀ ਨੂੰ ਉਲਟੀਆਂ ਆਉਣੀਆਂ ਸ਼ੁਰੂ ਹੋ ਗਈਆਂ ਸਨ। ਅਸੀਂ ਪਿੰਡ ਦੇ ਡਾਕਟਰ ਤੋਂ ਦੁਆਈ ਦੂਆ ਦਿੱਤੀ ਕੁਝ ਫਰਕ ਪੈ ਗਿਆ। ਅਗਲੇ ਦਿਨ ਉਸੇ ਹਾਲਤ ਵਿੱਚ ਹੀ ਲੜਕੀ ਦੇ ਆਨੰਦ ਕਰਵਾ ਕੇ ਉਸਨੂੰ ਸਹੁਰੇ ਘਰ ਭੇਜ ਦਿੱਤਾ। ਅਗਲੇ ਦਿਨ ਉਹ ਫਿਰ ਆ ਕੇ ਮੁਕਲਾਵਾ ਲੈ ਕੇ ਚਲੇ ਗਏ। ਸਹੁਰੇ ਘਰ ਜਾ ਕੇ ਫਿਰ ਲੜਕੀ ਨੂੰ ਉਲਟੀਆਂ ਲੱਗ ਗਈਆਂ ਅਤੇ ਉਨ੍ਹਾਂ ਨੇ ਇਕ ਡਾਕਟਰ ਦੇ, ਲੜਕੀ ਨੂੰ ਦਾਖਲ ਕਰਵਾ ਦਿੱਤਾ। ਅਗਲੇ ਦਿਨ ਅਸੀਂ ਜਾ ਕੇ ਹਸਪਤਾਲ 'ਚੋਂ ਹੀ ਲੜਕੀ ਨੂੰ ਪਿੰਡ (ਪੇਕੇ ਘਰ) ਲੈ ਆਏ। ਲੜਕੀ ਨੂੰ ਉਲਟੀਆਂ ਉਸੇ ਤਰ੍ਹਾਂ ਰਹੀਆਂ ਅਤੇ ਅਸੀਂ ਰੌਤੇ ਪਿੰਡ ਦੇ ਸਰਕਾਰੀ ਹਸਪਤਾਲ ਵਿੱਚ ਲੜਕੀ ਨੂੰ ਦਾਖਲ ਕਰਵਾ ਦਿੱਤਾ। ਡਾ. ਦੇ ਇਹ ਕਹਿਣ ਤੇ ਕਿ "ਇਸਦੀ ਬਿਮਾਰੀ ਮੇਰੀ ਸਮਝ ਤੋਂ ਬਾਹਰ ਹੈ ਇਸਨੂੰ ਕਿਸੇ ਚੰਗੇ ਹਸਪਤਾਲ ਲੈ ਜਾਵੋ। ਅਸੀਂ ਉਸਨੂੰ ਸੀ. ਐਮ. ਸੀ. ਲੁਧਿਆਣੇ ਲੈ ਗਏ। ਉਨ੍ਹਾਂ ਨੇ ਦਾਖਲ ਕਰਕੇ ਅੱਠ ਦਿਨਾਂ ਵਿੱਚ ਸਾਰੇ ਟੈਸਟ ਲਏ ਪਰ ਦੁਆਈ ਕੋਈ ਨਹੀਂ ਦਿਤੀ। ਅੱਠਵੇਂ ਦਿਨ ਉਨ੍ਹਾਂ ਇਹ ਕਹਿ ਕੇ ਛੁੱਟੀ ਦੇ ਦਿਤੀ ਕਿ "ਲੜਕੀ ਨੂੰ ਸਰੀਰਕ ਤੌਰ ਤੇ ਕੋਈ ਵੀ ਬਿਮਾਰੀ ਨਹੀਂ।" ਅਸੀਂ ਲੜਕੀ ਨੂੰ ਘਰ ਲੈ ਆਏ। ਘਰ ਆ ਕੇ ਲੜਕੀ ਦੀ ਹਾਲਤ ਫਿਰ ਖਰਾਬ ਹੋ ਗਈ। ਅਸੀਂ ਮੋਗੇ ਡਾ. ਸ਼ਾਮ ਸੁੰਦਰ ਦੇ ਲੜਕੀ ਨੂੰ ਦਾਖਲ ਕਰਵਾ ਦਿੱਤਾ। ਕੁਝ ਦਿਨ ਦੁਆਈ ਦੇਣ ਬਾਅਦ ਜਦੋਂ ਕੋਈ ਫਰਕ ਨਾ ਪਿਆ ਤਾਂ ਡਾ. ਸਾਨੂੰ ਕਹਿਣ ਲੱਗਾ ਇਸਨੂੰ ਕੋਈ ਬਿਮਾਰੀ ਨਹੀਂ ਇਸਨੂੰ ਕਸਰ ਹੋਵੇਗੀ। ਤੁਸੀਂ ਤਵੀਤ ਧਾਗਾ ਕਰਵਾ ਕੇ ਦੇਖ ਲਵੋ। ਫੇਰ ਮੈਂ ਸਾਡੇ ਦਰਵੇਸ਼ਾਂ ਦੇ ਵੱਡੇ ਗੁਰੂ ਕੋਲ ਗਿਆ ਉਸਨੇ ਮੈਨੂੰ ਆਉਣ ਦਾ ਟਾਇਮ ਦੇ ਦਿੱਤਾ ਪਰ ਟਾਈਮ ਤੋਂ ਕਈ ਦਿਨ ਲੇਟ ਪਹੁੰਚਾ। ਲੜਕੀ ਨੂੰ ਕੁਝ ਸਮਾਂ ਦੇਖ ਕੇ ਉਹ ਕਹਿਣ ਲੱਗਾ ਕਿ ਜੋ ਪ੍ਰੇਤ ਇਸ ਵਿੱਚ ਆਉਂਦਾ ਹੈ ਉਹ ਮੇਰੀ ਮਿੰਨਤ ਕਰ ਗਿਆ ਹੈ। ਹੁਣ ਮੈਂ ਇਸ ਪ੍ਰੇਤ ਨੂੰ ਇਸ ਲੜਕੀ ਵਿਚੋਂ ਨਹੀਂ ਕੱਢ ਸਕਦਾ ਇਹ ਕਹਿ ਕੇ ਉਹ ਚਲਦਾ ਬਣਿਆ। ਫਿਰ ਅਸੀਂ ਲੜਕੀ ਨੂੰ ਰਣੀਏ ਵਾਲੇ ਸਾਧ ਕੋਲ ਲੈ ਗਏ 15 ਦਿਨ ਅਸੀਂ ਲੜਕੀ ਨੂੰ ਸਾਧ ਦੇ ਡੇਰੇ ਵਿੱਚ ਰੱਖਿਆ ਪਰ ਕੋਈ ਫਰਕ ਨਹੀਂ ਪਿਆ। ਆਖਰ ਅਸੀਂ ਲੜਕੀ ਨੂੰ ਘਰ ਲੇ ਆਏ ਹਾਂ। ਇਸ ਕਾਮਰੇਡ ਸਾਥੀ ਨੇ ਮੈਨੂੰ ਤੁਹਾਡੀ ਦੱਸ ਪਾਈ। ਮੈਂ ਇਨ੍ਹਾਂ ਨੂੰ ਨਾਲ ਹੀ ਲੈ ਆਇਆਂ ਹਾਂ। ਵੀਰ ਜੀ ਮਿਹਰਬਾਨੀ ਕਰਕੇ ਮੇਰੀ ਲੜਕੀ ਨੂੰ ਬਚਾ ਲਵੋ ਨਹੀਂ ਤਾਂ ਉਹ ਇਕ ਅੱਧ ਦਿਨ ਵਿੱਚ ਮਰ ਜਾਵੇਗੀ। ਮੈਂ ਉਸਨੂੰ ਤਸੱਲੀ ਦਿਤੀ ਕਿ "ਕਸਰ ਵਾਲੇ ਵਿਅਕਤੀ ਇਸ ਤਰਾਂ ਜਲਦੀ ਨਹੀਂ ਮਰਦੇ"। ਉਹ ਕਹਿਣ ਲੱਗਾ "ਬਾਈ ਮੇਰੀ ਹੱਥ ਬੰਨ੍ਹ ਕੇ ਬੇਨਤੀ ਹੈ ਮੈਂ ਤੁਹਾਨੂੰ ਕਾਰ ਤੇ ਲੈ ਚਲਦਾ ਹਾਂ ਅਤੇ ਕਾਰ ਤੇ ਹੀ ਛੱਡ ਜਾਵਾਂਗਾ।" ਪਰ ਇਕ ਹੋਰ ਕੇਸ ਨੂੰ ਉਸੇ ਦਿਨ ਦਾ ਟਾਈਮ ਦਿੱਤਾ ਹੋਣ ਕਰਕੇ ਮੈਂ ਉਸਨੂੰ ਅਗਲੇ ਦਿਨ ਉਸਦੇ ਪਿੰਡ ਆਉਣ ਬਾਰੇ ਕਹਿ ਦਿੱਤਾ। ਮੈਂ ਅਤੇ ਚੰਨਣ ਸਿੰਘ ਉਸੇ ਕਾਮਰੇਡ ਅਤੇ ਇਕ ਸਹਿਯੋਗੀ ਡਾ. ਨੂੰ ਨਾਲ ਲੈ ਕੇ ਉਨ੍ਹਾਂ ਦੇ ਘਰ ਪਹੁੰਚ ਗਏ।

**ਪੜਤਾਲ :-** ਪੜਤਾਲ ਕਰਨ ਤੇ ਪਤਾ ਲੱਗਿਆ ਕਿ ਜਿਥੇ ਲੜਕੀ ਦਾ ਵਿਆਹ ਹੋਇਆ ਸੀ ਉਸ ਮੁੰਡੇ ਦੀ ਦੂਸਰੀ ਸ਼ਾਦੀ ਸੀ। ਲੜਕੀ ਨੂੰ ਉਸਦੀਆਂ ਤਾਈਆਂ ਚਾਚੀਆਂ ਅਤੇ ਹੋਰ ਰਿਸ਼ਤੇਦਾਰ ਔਰਤਾਂ ਨੇ ਇਹ ਜਚਾ ਦਿੱਤਾ ਕਿ ਤੇਰੇ ਘਰ ਵਾਲਾ ਤਾਂ ਦਹਾਜੂ ਹੈ ਪਤਾ ਨਹੀਂ ਉਹ ਕਿਹੋ ਜਿਹਾ ਹੋਊ। ਲੜਕੀ ਵਿਆਹ ਤੋਂ ਕੁਝ ਦਿਨ ਪਹਿਲਾਂ ਹੀ ਪਰੇਸ਼ਾਨ ਰਹਿਣ ਲੱਗ ਪਈ। ਪਰੇਸ਼ਾਨੀ ਕਾਰਨ ਅਤੇ ਵੇਲੇ ਸਿਰ ਰੋਟੀ ਨਾ ਖਾਣ ਕਾਰਨ ਅਚਾਨਕ ਉਸਨੂੰ ਉਲਟੀ ਆ ਗਈ। ਉਸੇ ਹਾਲਤ ਵਿੱਚ ਅਗਲੇ ਦਿਨ ਉਸਦੇ ਅਨੰਦ ਕਾਰਜ ਕਰ ਦਿੱਤੇ ਗਏ। ਉਲਟੀਆਂ ਨਾਲ ਉਹ ਕਾਫੀ ਕਮਜੋਰ ਹੋ ਚੁਕੀ ਸੀ। ਸਹੁਰੀ ਜਾਕੇ ਵੀ ਉਸਨੂੰ ਉਲਟੀਆਂ ਆਉਂਦੀਆਂ ਰਹੀਆਂ। ਦੋਹਵੇਂ ਪਰਿਵਾਰ ਅੰਧ ਵਿਸ਼ਵਾਸ਼ੀ ਹੋਣ ਕਰਕੇ ਲੜਕੀ ਨੂੰ ਇਹ ਜਚਾਇਆ ਗਿਆ ਕਿ ਇਸਨੂੰ ਦਵਾਈ ਦਾ ਅਸਰ ਇਸ ਕਰਕੇ ਨਹੀਂ ਹੁੰਦਾ। ਕਿਉਂਕਿ ਇਸਦੇ ਮਗਰ ਤਾਂ ਕਸਰ ਲੱਗੀ ਹੈ।

**ਕਾਰਣ :-** ਇਕ ਤਾਂ ਪਹਿਲਾਂ ਹੀ ਉਹ ਮਨ ਵਿੱਚ ਸੋਚਦੀ ਸੀ ਕਿ ਮੇਰੇ ਘਰ ਵਾਲਾ ਦਹਾਜੂ ਹੈ। ਪਤਾ ਨਹੀਂ ਕਿਹੋ ਜਿਹਾ ਹੋਵੇਗਾ? ਦੂਸਰਾ ਔਰਤਾਂ ਨੇ ਉਸਨੂੰ ਹੋਰ ਵੀ ਡਰਾ ਦਿੱਤਾ। ਅਨਪੜ੍ਹ ਹੋਣ ਕਾਰਨ ਸੁਹਾਗ ਰਾਤ ਨੂੰ ਬਹੁਤ ਹੀ ਡਰ ਗਈ ਕਿ ਪਤਾ ਨਹੀਂ ਮੇਰੇ ਨਾਲ ਕੀ ਬੀਤੇਗੀ। ਉਸਦੇ ਸਹੁਰੇ ਘਰ ਵਲੋਂ ਕਿਹਾ ਗਿਆ ਕਿ ਸਾਡੇ ਗੁਆਂਢ ਇਕ ਲੜਕੀ ਫਾਹਾ ਲੈ ਕੇ ਮਰੀ ਸੀ ਉਹ ਇਸਦੇ ਮਗਰ ਲੱਗੀ ਹੈ। ਪੇਕੇ ਘਰ ਵਲੋਂ ਇਹ ਗੱਲ ਜਚਾਈ ਗਈ ਕਿ ਉਨ੍ਹਾਂ ਦੇ ਗੁਆਂਢ ਇਕ ਆਦਮੀ ਜ਼ਹਿਰੀਲੀ ਦੁਆਈ ਪੀ ਕੇ ਮਰਿਆ ਸੀ ਉਹ ਇਸਦੇ ਮਗਰ ਲੱਗਾ ਹੈ। ਇਹ ਦੋਨੋਂ ਗੱਲਾਂ ਉਸਦੇ ਅਚੇਤ ਮਨ ਵਿੱਚ ਜਚ ਗਈਆਂ। ਜਦੋਂ ਵੀ ਉਹ ਮਾਨਸਿਕ ਤੌਰ ਤੇ ਪਰੇਸ਼ਾਨ ਹੁੰਦੀ ਤਾਂ ਇਹ ਬੋਲਦੀ ਕਿ "ਅਸੀਂ ਇਸਨੂੰ ਇਥੇ ਵਸਣ ਨਹੀਂ ਦੇਣਾ। ਇਸਨੂੰ ਤਾਂ ਅਸੀਂ ਆਪਣੇ ਨਾਲ ਲੈ ਕੇ ਜਾਣਾ ਹੈ।"

**ਹੱਲ :-** ਦੋਹਵੇਂ ਮਰੇ ਹੋਏ ਵਿਅਕਤੀਆਂ ਦਾ ਡਰ ਉਸਦੇ ਮਨ ਵਿਚੋਂ ਖਤਮ ਕਰਨ ਲਈ ਅਸੀਂ ਉਸਨੂੰ ਸੰਮੋਹਿਕ ਨੀਂਦ ਵਿੱਚ ਲਿਆਂਦਾ। ਸੰਮੋਹਨ (ਹਿਪਨੋਟਿਜ਼ਮ) ਦੀ ਹਾਲਤ ਵਿੱਚ ਉਸਨੂੰ ਸੁਝਾਅ ਦਿੱਤਾ ਕਿ ਉਸਨੂੰ ਹੁਣ ਉਹੀ ਕੁੜੀ ਫਿਰ ਦਿਖਾਈ ਦੇਵੇਗੀ ਜੋ ਫਾਹਾ ਲੈ ਕੇ ਮਰੀ ਸੀ। ਉਸਨੇ ਜਲਦੀ ਹੀ ਕਿਹਾ, "ਹਾਂ ਉਹ ਸਾਹਮਣੇ ਖੜ੍ਹੀ ਹੈ।" ਫਿਰ ਅਸੀਂ ਕਿਹਾ ਕਿ ਅਸੀਂ ਇਸਨੂੰ ਸਦਾ ਲਈ ਖਤਮ ਕਰ ਦਿਆਂਗੇ ਅਤੇ ਉਸੇ ਤਰ੍ਹਾਂ ਸੰਮੋਹਕ ਨੀਂਦ ਦੀ ਅਵਸਥਾ ਵਿੱਚ ਹੀ ਸੁਝਾਅ ਦਿੱਤੇ, "ਅਸੀਂ ਇਸ ਨੂੰ ਅੱਗ ਲਗਾ ਦਿੱਤੀ ਹੈ। ਹੁਣ ਇਹ ਲਟ-ਲਟ ਕਰਕੇ ਮਚ ਰਹੀ ਹੈ" ਹੁਣ ਮੱਚ ਕੇ ਉਸਦੀ ਅੱਗ ਸੁਆਹ ਬਣ ਗਈ ਹੈ" ਸੰਮੋਹਨ ਦੀ ਹਾਲਤ ਵਿੱਚ ਹੋਣ ਕਰਕੇ ਉਸਨੂੰ ਇਹ ਸਾਰਾ ਕੁਝ ਸਾਡੇ ਸੁਝਾਵਾਂ ਮੁਤਾਬਿਕ ਹੀ ਦਿਸਿਆ। ਇਸੇ ਤਰ੍ਹਾਂ ਉਸਨੂੰ ਦਿਸਣ ਬਾਰੇ ਦੂਸਰੇ ਵਿਅਕਤੀ ਬਾਰੇ ਵੀ ਇਹੀ ਕੁਝ ਦੁਹਰਾਇਆ।

ਇਸ ਤਰ੍ਹਾਂ ਹਿਪਨੋਟਿਜ਼ਮ ਦੀ ਸਹਾਇਤਾ ਨਾਲ ਅਸੀਂ ਉਸਦੇ ਦਿਮਾਗ ਵਿੱਚ ਇਹ ਗੱਲ ਜਚਾ ਦਿੱਤੀ ਕਿ ਉਸਨੂੰ ਤੰਗ ਕਰਨ ਵਾਲੇ ਦੋਹਵਾਂ 'ਭੂਤਾਂ' ਨੂੰ ਅਸੀਂ ਸਾੜਕੇ ਸੁਆਹ ਕਰ ਦਿੱਤਾ ਹੈ।

ਇਸ ਤੋਂ ਬਾਅਦ ਹੁਣ ਉਹ ਬਿਲਕੁਲ ਠੀਕ-ਠਾਕ ਆਪਣੇ ਸਹੁਰੇ ਘਰ ਰਹਿ ਰਹੀ ਹੈ।

# ਛੱਲੇ ਵੇਚਣ ਵਾਲੇ ਦੀ 'ਵਿੱਲ ਪਾਵਰ' ਤੇ 'ਤਾਂਤਰਿਕ ਸ਼ਕਤੀ'

13 ਜੁਲਾਈ ਦੇ ਸਵੇਰੇ 9 30 ਕੁ ਵਜੇ ਜਦੋਂ ਲੁਧਿਆਣੇ ਦੀ ਪੁਰਾਣੀ ਕਚਿਹਰੀ ਕੋਲ ਦੀ ਲੱਕੜ ਪੁਲ ਨੂੰ ਪਾਰ ਕਰਨ ਜਾ ਰਿਹਾ ਸੀ। ਤਾਂ ਡਾਕਖਾਨੇ ਦੇ ਕੋਲ ਕਾਫ਼ੀ ਸਾਰਾ ਇੱਕਠ ਜਿਹਾ ਦਿਸਿਆ। ਜਿਸ ਨੂੰ ਵੇਖ ਕੇ ਮੈਂ ਜਾ ਸ਼ਾਮਲ ਹੋਇਆ। ਵੇਖਿਆ ਕਿ ਭੀੜ ਦੇ ਵਿਚਾਲੇ ਇੱਕ ਵਿਅਕਤੀ ਕਾਲਾ ਕੱਪੜਾ ਲਈ ਆਪਣੇ-ਆਪ ਨੂੰ ਢੱਕੀ ਪਿਆ ਸੀ। ਜਿਸਦੇ ਆਲੇ-ਦੁਆਲੇ ਹੋਏ ਇੱਕਠ ਦੇ ਮੂਹਰੇ-ਮੂਹਰੇ ਇਕ ਵਿਅਕਤੀ ਚੱਕਰ ਕੱਟ ਰਿਹਾ ਸੀ। ਜੋ ਕੁਝ ਉਹ ਪੁਛ ਰਿਹਾ ਸੀ। ਹੇਠਾਂ ਪਿਆ ਵਿਆਕਤੀ ਬਗੈਰ ਕੁਝ ਵੇਖੇ ਉਸ ਦੀਆਂ ਗੱਲਾਂ ਦੇ ਜਵਾਬ ਦੇ ਰਿਹਾ ਸੀ। ਕਿਸੇ ਦਾ ਉਹ ਨਾਮ ਦੱਸ ਰਿਹਾ ਸੀ। ਕਿਸੇ ਦੇ ਸ਼ਰੀਰ ਦੀ ਕੋਈ ਨਿਸ਼ਾਨੀ ਦੱਸ ਰਿਹਾ ਸੀ।

ਲੋਕਾਂ 'ਚ ਘੁੰਮਣ ਵਾਲੇ ਵਿਅਕਤੀ ਨੇ ਇੱਕ ਜਗ੍ਹਾ ਖੜ ਕੇ ਆਪਣਾ ਪੁਰਾਣਾ ਜਿਹਾ ਬਰੀਫ਼ ਕੇਸ ਖੋਲ੍ਹਿਆ। ਅਤੇ ਇੱਕ ਖਾਕੀ ਰੰਗ ਦੇ ਕਾਗਜ ਦੀ ਵੱਡੀ ਸਾਰੀ ਪੁੜੀ ਕੱਢੀ। ਫਿਰ ਬੋਲਣਾ ਸ਼ੁਰੂ ਕੀਤਾ। "ਸ੍ਰੀ ਮਾਨ ਜੀ, ਸਰਦਾਰ ਜੀ, ਭਾਈ ਸਾਹਿਬ! ਹੁਣ ਮੈਂ ਆਪਣਾ ਪ੍ਰੋਗਰਾਮ ਸ਼ੁਰੂ ਕਰਨ ਲੱਗਾ ਹਾਂ। ਜਿਸ ਨੇ ਆਪਣਾ ਪ੍ਰਸ਼ਨ ਪੁਛਣਾ ਹੈ। ਆਪਣੇ-ਆਪਣੇ ਮਨ੍ਹਾਂ 'ਚ ਸੋਚ ਲੈਣ ਜੀ। ਪ੍ਰਸ਼ਨ ਦਾ ਉਤਰ ਸਿਰਫ ਦੋ ਮਿੰਟ 'ਚ" (ਨਾਲ ਦੀ ਨਾਲ ਖਾਕੀ ਪੁੜੀ ਵੀ ਖੋਲ੍ਹਣੀ ਸ਼ੁਰੂ ਕੀਤੀ) ਇੱਕ ਇਹ ਮੇਰੇ ਕੋਲ ਤਾਂਤਰਿਕ ਸ਼ਕਤੀ ਨਾਲ ਸ਼ੁਧ ਕੀਤੇ ਇਹ ਛੱਲ੍ਹੇ ਹਨ। ਭਾਈ ਸਾਹਿਬ ਇਸ ਦੇ ਫਾਇਦੇ ਸੁਣ ਲਓ। ਫਿਰ ਲੈਣਾ ਨਾ ਲੈਣਾ ਤੁਹਾਡੀ ਮਰਜੀ ਹੈ, ਜਿਨ੍ਹਾਂ ਦੇ ਮਨ ਵਿੱਚ ਪ੍ਰਸ਼ਨ ਹਨ। ਉਹ ਆਪਣਾ ਸੱਜਾ ਹੱਥ ਉਪਰ ਕਰਨਾ।" ਜਦ ਉਸਨੇ ਗਿਣਤੀ ਕੀਤੀ ਤਾਂ ਸਮੇਤ ਮੇਰੇ ਹੱਥ 8 ਹੱਥ ਸਨ। ਨਾਲੇ ਉਹ ਬੋਲ ਰਿਹਾ ਸੀ ਨਾਲੇ ਆਲੇ ਦੁਆਲੇ ਘੁੰਮ ਰਿਹਾ ਸੀ। "ਲਓ ਜੀ",

1. ਘਰ 'ਚ ਕਲੇਸ਼ ਲੜਾਈ ਝਗੜਾ ਹੈ ਤਾਂ ਕਾਲਾ ਧਾਗਾ ਬੰਨ੍ਹ ਕੇ ਮਕਾਨ ਦੇ ਕਿਸੇ ਵੀ ਕਮਰੇ ਦੀ ਛੱਤ ਤੇ ਲਮਕਾ ਦਿਓ।
2. ਪੈਸੇ ਦੀ ਤੰਗੀ ਰਹਿੰਦੀ ਹੈ, ਪੈਸਾ ਇੱਕਠਾ ਨਹੀਂ ਹੁੰਦਾ। ਤਾਂ ਇਸ ਨੂੰ ਗਲੇ, ਜੇਬ ਬਟੂਏ ਆਦਿ ਕਿਤੇ ਵੀ ਰੱਖੋ। ਕਦੇ ਤੋਟ ਨਹੀਂ ਆਏਗੀ।
3. ਬਵਾਸੀਰ ਹੈ, ਤਾਂ ਹੱਥ ਦੀ ਕਿਸੇ ਉਂਗਲੀ 'ਚ ਪਾ ਲਓ, ਹਫਤੇ ਦੇ ਅੰਦਰ-ਅੰਦਰ ਬਵਾਸੀਰ ਖਤਮ।"
4. ਕਿਸੇ ਕੇਸ ਦਾ ਫੈਸਲਾ ਹੋਣਾ ਹੈ, ਕੋਈ ਸੌਦਾ ਕਰਨਾ ਹੈ, ਕੋਈ ਨਵਾਂ ਕਾਰੋਬਾਰ ਸ਼ੁਰੂ ਕਰਨ ਜਾ ਰਹੇ ਹੋ ਤਾਂ ਨਾਲ ਲੈ ਜਾਓ, ਕੰਮ ਫਤੇਹ"। (ਕੁਝ ਚਿਰ ਰੁਕ ਕੇ)

"ਪਰ ਇੱਕ ਗੱਲ ਧਿਆਨ ਜਰੂਰ ਰੱਖਣਾ ਕਿ ਇਸ ਨੂੰ ਮੁਰਦੇ ਦੇ ਨੇੜੇ ਨਹੀਂ ਲੈਕੇ ਜਾਣਾ। ਗ੍ਰਿਹਸਥ ਸਮੇਂ ਕੋਲ ਨਹੀਂ ਰੱਖਣਾ। ਸਭ ਤੋਂ ਵੱਡਾ ਫਾਇਦਾ ਰਾਤ ਨੂੰ ਸਿਰਹਾਣੇ ਹੇਠਾਂ ਰੱਖ ਕੇ ਸੌਂ ਜਾਵੇ। ਜੋ ਵੀ ਘਟਨਾ ਸਵੇਰੇ ਵਾਪਰਨੀ ਹੋਵੇਗੀ। ਕੋਈ ਨਫਾ ਨੁਕਸਾਨ ਹੋਣਾ ਹੋਵੇਗਾ, ਕੋਈ ਕੰਮ ਸ਼ੁਭ-ਅਸ਼ੁਭ ਹੋਣਾ ਹੋਵੇਗਾ ਤਾਂ ਆਪਣੇ ਆਪ ਆਵਾਜ਼ ਆ ਜਾਵੇਗੀ। ਬਾਕੀ ਰਹੀ ਕੀਮਤ ਦੀ ਗੱਲ, ਇਹ ਛੱਲਾ ਮੇਰੇ ਪਰਮਗੁਰੂ ਨੇ ਤਪ ਕਰਕੇ ਤਿਆਰ ਕੀਤਾ ਹੈ। ਇਹਦੇ ਵਿੱਚ ਚਾਂਦੀ, ਤਾਂਬੇ ਆਦਿ ਦੀਆਂ 8 ਧਾਤਾਂ ਨੂੰ ਮਿਲਾਕੇ 11 ਰੁ: ਤੋਂ ਘੱਟ ਕੀਮਤ ਨਹੀਂ ਬਣਦੀ। ਪਰ ਮੈਂ ਲੋਕਾਂ ਦੇ ਭਲੇ ਵਾਸਤੇ ਨਾ 11, ਨਾ 10, ਨਾ 5 ਸਿਰਫ 2 ਰੁਪਏ ਦਾ ਦੇਵਾਗਾ। ਲਓ ਜੀ ਨਾਲੇ ਇਹ ਛੱਲਾ ਲਓ ਅਤੇ ਨਾਲੇ ਆਪਣੇ ਸਵਾਲਾਂ ਦੇ ਜਵਾਬ ਲਓ।" ਇਨ੍ਹਾਂ ਕਹਿੰਦੇ ਹੋਏ ਉਸਨੇ ਛੱਲੇ ਵੰਡਣੇ ਸ਼ੁਰੂ ਕਰ ਦਿੱਤੇ। ਅਤੇ ਛੱਲੇ ਦੇ ਮੁਲ ਨੂੰ ਵੇਖਦੇ ਹੋਏ 3-4 ਹੱਥ ਹੋਰ ਉੱਪਰ ਉਠ ਆਏ। ਹੋਰਾਂ ਦੇ ਵਾਂਗ ਇੱਕ ਛੱਲਾ ਮੇਰੇ ਵੀ ਸੱਜੇ ਹੱਥ ਦੇ ਵਿੱਚ ਦੇ ਦਿੱਤਾ। ਸਭ ਤੋਂ 2-2 ਰੁਪਏ ਫੜਦਾ ਜਾ ਰਿਹਾ ਸੀ। ਇਸ ਤੋਂ ਬਾਅਦ ਉਸਨੇ ਪੰਜ-ਪੰਜ ਰੁਪਏ ਵਿੱਚ ਮੁੰਦਰੀਆਂ ਵੇਚੀਆਂ ਅਤੇ ਫਿਰ ਸਵਾਲਾਂ ਦੇ ਜਵਾਬ ਦੇਣੇ ਸ਼ੁਰੂ ਕੀਤੇ। ਉਸਨੇ ਸਾਰੇ ਸਵਾਲ ਕਾਰੀਆਂ ਦੇ ਜਵਾਬ ਦਿੱਤੇ। ਕਈਆਂ ਦੀ ਨਾਂ ਤਸੱਲੀ ਹੋਈ, ਕਈ ਨਾਖੁਸ਼ ਸਨ, ਕਈ ਆਪਣਾ ਸੁਆਲ ਦੁਆਰਾ ਪੁਛਣ ਲਈ ਕਹਿ ਰਹੇ ਸਨ। ਸੁਆਲਾਂ ਦੇ ਜਵਾਬ ਹੇਠਾਂ ਪਿਆ ਵਿਆਕਤੀ ਹੀ ਹੌਲੀ ਜਿਹੇ ਉਸਦੇ ਕੰਨ੍ਹ ਵਿਚ ਦਸਦਾ ਅਤੇ ਉਸਦਾ ਹੱਲ ਵੀ ਦਸਦਾ। ਯੂਰਪ ਦੇਸ਼ 'ਚ ਜਾਣ ਵਾਲੇ ਹੈ ਕਹਿੰਦਾ, 3 ਮਹੀਨੇ ਦੇ ਅੰਦਰ -2 ਕੰਮ ਬਣੇਗਾ। ਨੌਕਰੀ ਲੈਣ ਵਾਲੇ ਨੂੰ ਕਹਿੰਦਾ, ਭਰੋਸਾ ਰੱਖੋ, ਜਰੂਰੀ ਨੌਕਰੀ ਮਿਲੇਗੀ।

ਕਿਸੇ ਤਰੀਕ ਤੇ ਆਏ ਵਿਆਕਤੀ ਨੂੰ ਕਿਹਾ, ਫੈਸਲਾ ਤੁਹਾਡੇ ਹੱਕ 'ਚ ਹੋਵੇਗਾ। ਈਸ਼ਵਰ ਨੂੰ ਧਿਆਓ। ਕਿਸੇ ਵਿਦਿਆਰਥੀ ਨੇ ਆਪਣੇ ਰਿਜਲਟ ਬਾਰੇ ਪੁਛਿਆ) ਕਿਹਾ 'ਅਵੱਸ਼ ਪਾਸ ਹੋਵੇਗਾ। ਮੇਹਨਤ ਦੀ ਲੋੜ ਹੈ।" ਇਸੇ ਤਰ੍ਹਾਂ ਹੀ ਉਸਨੇ ਅਨੇਕਾਂ ਹੀ ਸਵਾਲਾਂ ਦੇ 'ਹੱਲ' ਦੱਸੇ। ਹੇਠਾਂ ਪਿਆ ਵਿਅਕਤੀ ਉਠਿਆ ਅਤੇ ਆਪਣਾ ਸਮਾਨ ਦੂਸਰੇ ਵਿਅਕਤੀ ਨਾਲ ਸਮੇਟਣ ਲੱਗਾ। ਲੋਕ ਜਾਣ ਹੀ ਵਾਲੇ ਸਨ ਕਿ ਜਦੋਂ ਮੈਂ ਚੁਟਕੀਆਂ ਮਾਰਕੇ ਉਨ੍ਹਾਂ ਦਾ ਧਿਆਨ ਮੁੜ ਵਾਪਸ ਲੈ ਆਂਦਾ। ਅਤੇ ਕਿਹਾ "2 ਮਿੰਟ ਹੋਰ ਲਾ ਕੇ ਜਾਣਾ ਸ੍ਰੀ ਮਾਨ ਜੀਓ,"। ਆਖ ਕੇ ਮੈਂ ਉਨ੍ਹਾਂ ਦੋਵਾਂ ਵਿਅਕਤੀਆਂ ਦੇ ਨੇੜੇ ਚਲਾ ਗਿਆ ਜੋ ਹੁਣੇ ਹੀ ਮਜਮਾ ਲਾ ਕੇ ਆਪਣਾ ਸਮਾਨ ਇਕਠਾ ਕਰਕੇ ਸਾਈਕਲ ਉਪਰ ਰੱਖ ਰਹੇ ਸਨ। ਮੇਰੇ ਕੁਝ ਬੋਲਣ ਤੋਂ ਪਹਿਲਾਂ ਹੀ ਇਕ ਵਿਅਕਤੀ ਨੇ ਉਹਨਾਂ ਨੂੰ ਸਵਾਲ ਕੀਤਾ। "ਤੁਸੀਂ ਇਹ ਸਾਰਾ ਕੁਝ ਕਿਸ ਤਰ੍ਹਾਂ ਦੱਸ ਦਿੰਦੇ ਹੋ।" ਇਸ ਨਾਲ ਹੀ ਇੱਕ ਹੋਰ ਬਜ਼ੁਰਗ ਨੇ ਪੁਛਿਆ ਕਿ "ਭਾਈ ਸਾਹਿਬ ਤੁਹਾਡੇ ਕੋਲ ਕੀ ਅਜਿਹੀ ਚੀਜ਼ ਹੈ। ਜਿਸ ਨਾਲ ਤੁਸੀਂ ਨਾਮ, ਨੋਟ ਦਾ ਨੰਬਰ ਦਿਲ ਦੀਆਂ ਗਲ੍ਹਾਂ ਆਦਿ ਦਸ ਸਕਦੇ ਹੋ।" ਉਹਨੇ ਰਟੇ ਹੋਏ ਤੋਤੇ ਵਾਂਗ ਜਵਾਬ ਦਿੱਤਾ "ਸਾਡੇ ਕੋਲ ਵਿੱਲ ਪਾਵਰ (Will Power) ਅਤੇ ਤਾਂਤਰਿਕ ਸ਼ਕਤੀ ਹੈ। ਜਿਸ ਨਾਲ ਸਾਰਾ ਕੁਝ ਅਸੀਂ ਦੱਸ ਸਕਦੇ ਹਾਂ।" ਇਸ ਤੋਂ ਪਹਿਲਾਂ ਕਿ ਇਕਠੀ ਭੀੜ ਚੋਂ ਕੋਈ ਹੋਰ ਵਿਅਕਤੀ ਬੋਲਦਾ ਮੈਂ ਗੱਲ ਆਪਣੇ ਹੱਥ ਲੈ ਲਈ, "ਜੇਕਰ ਤੁਹਾਡੇ ਕੋਲ ਵਿੱਲ ਪਾਵਰ ਜਾਂ ਤਾਂਤਰਕ ਸ਼ਕਤੀ ਹੈ ਤਾਂ ਤੁਸੀਂ ਸਾਡਾ ਰਖਿਆ ਹੋਇਆ ਦਸ ਹਜਾਰ ਦਾ ਇਨਾਮ ਕਿਉਂ ਨਹੀਂ ਜਿੱਤ ਲੈਂਦੇ।" ਮੇਰੇ ਇਨਾਂ ਕਹਿਣ ਤੇ ਆਸੇ ਪਾਸੇ ਖੜੇ ਵਿਆਕਤੀਆਂ ਨੇ ਉਸਦੇ ਮੂੰਹ ਵੱਲ ਝਾਕਣਾ ਛੱਡ ਕੇ ਮੇਰੇ ਵੱਲ ਧਿਆਨ ਕੇਂਦਰਿਤ ਕਰ ਲਿਆ। ਕਈ ਪਿੱਛੇ ਖੜੇ ਵਿਆਕਤੀ ਹੋਰਾਂ ਨੂੰ ਪਿਛੇ ਕਰਕੇ ਮੇਰਾ ਮੂੰਹ ਵੇਖਣ ਦੀ ਕੋਸ਼ਿਸ ਕਰਨ ਲੱਗੇ। ਵਿੱਲ ਪਾਵਰ ਦੇ ਮਾਲਕ ਨੂੰ ਪੁਛਣ ਵਾਲੇ ਬਜ਼ੁਰਗ ਨੇ ਮੈਨੂੰ ਪੁਛਿਆ। "ਕਾਕਾ ਤੁਹਾਡਾ ਇਨਾਮ ਕੀ ਹੈ'? ਬਸ ਫਿਰ ਕੀ ਸੀ ਮੈਂ ਆਪਣਾ ਮਜਮਾ ਲਾ ਲਿਆ ਅਤੇ ਦੱਸਿਆ ਕਿ ਮੈਂ ਤਰਕਸ਼ੀਲ (ਰੇਸ਼ਨਲਿਸ਼ਟ) ਸੁਸਾਇਟੀ ਪੰਜਾਬ ਦਾ ਵਰਕਰ ਹਾਂ ਅਤੇ ਇਥੇ ਲੁਧਿਆਣੇ ਹੀ ਰਹਿੰਦਾ ਹਾਂ, ਸਾਡੀ ਸੁਸਾਇਟੀ ਦੀਆਂ ਸ਼ਰਤਾਂ 23 ਹਨ, ਜਿਨ੍ਹਾਂ ਵਿਚੋਂ ਇਹ ਕੋਈ ਵੀ ਸ਼ਰਤ ਪੂਰੀ ਕਰਕੇ ਦਸ ਹਜਾਰ ਰੁਪਏ ਦਾ ਇਨਾਮ ਜਿੱਤ ਸਕਦਾ ਹੈ"। ਉਹੀ ਬਜ਼ੁਰਗ ਜੋ ਲੁਧਿਆਣਾ ਵਿੱਚ ਆਪਣੀ ਤਰੀਕ ਭੁਗਤਣ ਕਚੈਹਰੀ ਆਇਆ ਸੀ ਨੇ ਸ਼ਰਤਾਂ ਪੁੱਛੀਆਂ (ਇਸ ਬਜ਼ੁਰਗ ਦਾ ਨਾਂ ਸ: ਜੰਗੀਰ ਸਿੰਘ ਪੰਚਾਇਤ ਮੈਂਬਰ ਪਿੰਡ ਕਲਸੀਆਂ, ਜਿਲ੍ਹਾ ਸੰਗਰੂਰ ਸੀ) ਅੱਜ ਤੁਸੀਂ ਇਨੇ ਸਿਆਣੇ 2 ਵਿਅਕਤੀ ਖੜੇ ਹੋ, ਇਸ ਤਾਂਤਰਿਕ ਸ਼ਕਤੀ ਦੇ ਮਾਲਕ ਤੋਂ ਪੁੱਛੋ ਅਤੇ ਕਹੋ ਕਿ ਉਹ ਮੇਰੇ ਨਾਲ ਹੁਣੇ ਹੀ ਲਿਖਤੀ ਰੂਪ ਵਿਚ ਅਸਟਾਮ ਭਰੇ ਤੇ ਕਿਸੇ ਮਿਥੇ ਦਿਨ, ਤਾਰੀਕ, ਕਿਸੇ ਵੀ ਜਗ੍ਹਾ ਤੇ ਆਪਣੀ ਤਾਂਤਰਿਕ ਸ਼ਕਤੀ ਦਿਖਾਵੇ ਤਾਂ ਇਸ ਤੋਂ ਅਸੀਂ ਗੱਲਾਂ ਪੁਛਾਂਗੇ। ਕੋਈ ਇਕ ਸਹੀ ਦਸਣ ਤੇ ਦਸ ਹਜਾਰ ਰੁਪਏ ਦਾ ਇਨਾਮ ਦਿੱਤਾ ਜਾਵੇਗਾ। ਜਿਵੇਂ —

1. ਕਰੰਸੀ ਨੋਟ ਦਾ ਨੰਬਰ ਦਸ ਦੇਵੇ।
2. ਗੁਆਚੀ ਹੋਈ ਚੀਜ਼ ਬਾਰੇ ਦੱਸ ਦੇਵੇ।
3. ਮਰੇ ਜਾਂ ਜਿਉਂਦੇ ਦਸ ਵਿਅਕਤੀਆਂ ਵਾਰੇ ਦੱਸ ਦੇਵੇ ਜਿਸ 'ਚੋਂ 5% ਗਲਤੀ ਮਾਫ ਹੋਵੰਗੀ। ਇਸ ਨੂੰ ਸਾਡੇ ਜਵਾਬ ਦੇਣ ਤੋਂ ਪਹਿਲਾ ਕਿਸੇ ਜਿੰਮੇਵਾਰ ਵਿਅਕਤੀ ਕੋਲ 1000/- ਰੁਪਏ ਜਮਾਨਤ ਜਮਾਂ ਕਰਵਾਉਣੀ ਪਵੇਗੀ। ਜੋ ਜਿਤਣ ਦੀ ਹਾਲਤ ਵਿਚ ਸਮੇਤ ਜਮਾਨਤ ਦੇ ਵਾਪਸ ਕਰ ਦਿਤੀ ਜਾਵੇਗੀ। ਹਾਰਨ ਦੀ ਸੂਰਤ ਵਿਚ ਜਮਾਨਤ ਜਬਤ ਕਰ ਲਈ ਜਾਵੇਗੀ।

ਭਖਵੀਂ ਬਹਿਸ ਨੂੰ ਦੇਖਦਿਆਂ ਅਤੇ ਰਸ਼ ਵਾਲੀ ਜਗ੍ਹਾ ਹੋਣ ਕਰਕੇ ਲੋਕਾਂ ਦੇ ਸਵਾਲਾਂ ਨੇ ਉਨ੍ਹਾਂ ਨੂੰ ਭੁਚਲਾ ਦਿਤਾ। ਮੈਂ ਉਹਨਾਂ ਨੂੰ ਦੁਬਾਰਾ ਫਿਰ ਕਿਹਾ, "ਕਿ ਜੇਕਰ ਤੁਸੀਂ ਆਪਣੀ ਵਿੱਲ ਪਾਵਰ ਨਾਲ ਜਾਂ ਮੁੰਦਰੀ ਜਾਂ ਛੱਲੇ ਨਾਲ

ਭਵਿਖ ਜਾਣ ਸਕਦੇ ਹੋ ਤਾਂ ਕੀ ਤੁਹਾਨੂੰ ਘਰੋਂ ਤੁਰਨ ਸਮੇਂ ਇਹ ਨਹੀਂ ਪਤਾ ਲਗਿਆ, ਕਿ ਸਾਡੇ ਨਾਲ ਅੱਜ ਕੋਈ ਮੱਥਾ ਲਾਵੇਗਾ।" "ਤਾਜ਼ਾ ਹੋਏ ਮੋਗਾ ਗੋਲੀ ਕਾਂਡ ਬਾਰੇ ਤੁਸੀਂ ਕਿਉਂ ਨਾ ਦਸ ਸਕੇ," ਤੁਹਾਡੇ ਕੋਲ ਹੀ ਸ਼ਹਿਰ ਲੁਧਿਆਣਾ ਵਿਚ ਮਾਰਿਆ ਪੰਜਾਬ ਰੋਡਵੇਜ ਜਲੰਧਰ ਦੇ ਡਰਾਈਵਰ ਸੰਤ ਰਾਮ ਵਾਰੇ ਤੁਹਾਨੂੰ ਕਿਉਂ ਗੋਲ-ਮੋਲ ਹੈ?" ਭੀੜ ਚੋਂ ਇਕ ਵਿਅਕਤੀ ਕਹਿ ਰਿਹਾ ਸੀ ਕਿ "ਜੇਕਰ ਛੱਲਾ ਮਾਇਆ ਆਮ ਰਖਦਾ ਹੈ ਤਾਂ ਇਸਦਾ ਬਰੀਫ ਕੇਸ ਨੋਟਾਂ ਨਾਲ ਭਰਿਆ ਹੋਣਾ ਚਾਹੀਦਾ ਹੈ"। ਇਕ ਜੈਂਟਲਮੈਨ ਕਹਿ ਰਿਹਾ ਸੀ। "ਆਪਣੇ ਇਥੇ ਬੈਂਕ 'ਚ ਪਏ ਪੌਣੇ ਛੇ ਕਰੋੜ ਦੀ ਬੈਂਕ ਦੀ ਡਕੈਂਤੀ ਬਾਰੇ ਤੁਸੀਂ ਇਨਾਮ ਕਿਉਂ ਨਹੀਂ ਜਿੱਤ ਲੈਂਦੇ"। ਕਚੈਹਰੀ ਦੇ ਅੰਦਰੋਂ ਆਇਆ ਇਕ ਸਰਦਾਰ ਜੀ ਕਹਿ ਰਹੇ ਸਨ" ਜੇਕਰ ਇਹੀ ਗੁੰਮ ਹੋਈਆ ਚੀਜਾਂ ਵਾਰੇ ਦਸ ਦੇਣ ਤਾਂ ਸਾਡੀ ਸਰਕਾਰ ਨੂੰ ਸੀ.ਆਈ.ਡੀ. ਖੁਫੀਆ ਅਜੈਂਸੀਆਂ ਅਤੇ ਸੂਹੀਏ ਆਦਿ ਰੱਖਣ ਦੀ ਕੀ ਲੋੜ ਹੈ, ਜਿਹਨਾਂ ਤੇ ਕਰੋੜਾਂ ਰੁਪਏ ਖਰਚ ਹੋ ਰਿਹਾ ਹੈ"।

ਉਨ੍ਹਾਂ ਦੋਵਾਂ ਵਿਅਕਤੀਆਂ ਨੇ ਹੌਲੀ ਜਿਹੇ ਇਕ ਪਾਸੇ ਦੀ ਭੀੜ ਵਿਚੋਂ ਨਿਕਲਣ ਦੀ ਕੋਸ਼ਿਸ ਕੀਤੀ ਤਾਂ ਮੈਂ ਫਿਰ ਲੋਕਾਂ ਨੂੰ ਸੰਬੋਧਨ ਕਰਕੇ ਕਿਹਾ ਕਿ ਇਨ੍ਹਾਂ ਨਾਲ ਗੱਲ ਕਰੋ ਕਿ ਮੇਰੀਆਂ ਸ਼ਰਤਾਂ ਮੰਨਜੂਰ ਹਨ ਜਾਂ ਨਹੀਂ। ਤਾਂ ਭੀੜ ਨੇ ਰੋਕਣ ਤੇ ਪੁਛਿਆ "ਦੱਸੋ ਜੀ, ਤੁਹਾਡਾ ਕੀ ਇਰਾਦਾ ਹੈ"। ਤਾਂ ਉਹਨਾਂ ਨੇ ਬੜੇ ਡਰੇ ਜਿਹੇ ਹੋ ਕੇ ਕਿਹਾ ਕਿ "ਇਹ ਤਾਂ ਜੀ ਆਪਣਾ-ਆਪਣਾ ਢੰਗ ਹੈ ਕੋਈ ਕਿਵੇਂ ਜਵਾਕ ਪਾਲਦਾ ਹੈ, ਕੋਈ ਕਿਵੇਂ ਪਾਲਦਾ ਹੈ, ਅਸੀਂ ਇਸ ਤਰ੍ਹਾਂ ਕਰਕੇ ਪਾਲ ਲੈਂਦੇ ਹਾਂ"। ਅਤੇ ਮਾਫੀ ਮੰਗੀ ਤੇ ਚਲੇ ਗਏ। ਇਸ ਵਿਅਕਤੀ ਦਾ ਨਾਂ ਪੂਰਨ ਸਿੰਘ ਛਾਉਣੀ ਮੁਹੱਲਾ, ਲੁਧਿਆਣਾ ਦਾ ਵਸਨੀਕ ਸੀ।

### ਤਾਂਤਰਿਕ ਸ਼ਕਤੀ ਕਿ ਗੁੰਡਾ ਸ਼ਕਤੀ

ਇਸ ਘਟਨਾ ਤੋਂ ਹਫਤਾ ਕੁ ਬਾਅਦ ਇਸ 'ਤਾਂਤਰਿਕ ਸ਼ਕਤੀ' ਦੇ ਮਾਲਕ ਪੂਰਨ ਸਿੰਘ ਦੇ ਆਦਮੀਆਂ ਨੇ ਮੈਂਨੂੰ ਇਕੱਲੇ ਨੂੰ ਸਵੇਰੇ 10 ਕੁ ਵਜੇ ਉਸ ਜਗ੍ਹਾ ਤੇ ਹੀ ਘੇਰ ਲਿਆ ਜਿਥੇ ਮੈਂ ਉਸ ਨਾਲ ਬਹਿਸ ਕੀਤੀ ਸੀ ਉਹ 5 ਜਣੇ ਸਨ ਅਤੇ ਮੈਂਨੂੰ ਕਹਿ ਰਹੇ ਸਨ ਕਿ ਤੂੰ ਸਾਨੂੰ ਧੀਆਂ ਭੈਣਾਂ ਦੀਆਂ ਗਾਲ੍ਹਾਂ ਕੱਢੀਆਂ। ਅਤੇ ਮੈਨੂੰ ਧਮਕੀ ਦਿੱਤੀ ਕਿ ਜੇਕਰ ਅੱਗੇ ਤੋਂ ਸਾਡੇ ਇਸ ਕੰਮ ਵਿੱਚ ਅੜਿੱਕਾ ਲਾਇਆ ਤਾਂ ਲੱਤਾਂ ਤੋੜ ਦਿਆਂਗੇ। ਉਸ ਵਕਤ ਮੈਂ ਉਹਨਾਂ ਦੀ ਮਾੜੀ ਨੀਅਤ ਨੂੰ ਤਾੜਦੇ ਹੋਏ ਅਤੇ ਇਕੱਲਾ ਹੋਣ ਕਰਕੇ ਚੁੱਪ ਕਰਨਾ ਹੀ ਠੀਕ ਸਮਝਿਆ।

ਮੈਂ ਉਸ ਸ਼ਾਮ ਟੈਲੀਫੋਨ ਤੇ ਸੋਸਾਇਟੀ ਦੇ ਸਰਗਰਮ ਵਰਕਰ ਦਲਬੀਰ ਮਾਂਗਟ ਅਤੇ ਅਸ਼ੋਕ ਕੁਮਾਰ ਨਾਲ ਸੰਪਰਕ ਕੀਤਾ। ਉਹਨਾਂ ਨਾਲ ਸਾਰੀ ਗੱਲ ਸਾਂਝੀ ਕੀਤੀ ਅਤੇ 3 ਅਗਸਤ ਨੂੰ ਮਿਲਣ ਦਾ ਟਾਇਮ ਫਿਕਸ ਕੀਤਾ। 3 ਅਗਸਤ ਨੂੰ ਉਹ ਆਪਣਾ ਮਜਬਾ ਲਾਕੇ ਹੱਟੇ ਸਨ ਕਿ ਅਸੀਂ ਉਥੇ ਪਹੁੰਚ ਗਏ। ਜਦੋਂ ਉਹਨਾਂ ਨਾਲ ਗੱਲਬਾਤ ਕੀਤੀ ਤਾਂ ਉਹਨਾਂ ਕੰਮ ਕਰਦੇ ਵਿਅਕਤੀ 'ਪਹਿਲਵਾਨ' ਜਿਸ ਨੇ ਮੈਨੂੰ ਧਮਕੀਆਂ ਦਿੱਤੀਆਂ ਸਨ ਇੱਕ ਦਮ ਘਬਰਾ ਗਿਆ। ਉਹਨਾਂ ਨੂੰ ਇਸ ਗੱਲ ਦੀ ਕੋਈ ਉਮੀਦ ਨਹੀਂ ਸੀ ਮੇਰੇ ਨਾਲ ਇਸ ਤਰ੍ਹਾਂ ਦੇ ਵਿਚਾਰਾਂ ਵਾਲੇ ਹੋਰ ਸਾਥੀ ਵੀ ਹੋਣਗੇ। ਅਸੀਂ ਉਹਨਾਂ ਨੂੰ ਕਿਹਾ ਕਿ ਅਸੀਂ ਲੱਤਾਂ ਤੋੜਨ ਵਾਲੇ ਦਾ ਜਵਾਬ ਲੱਤਾਂ ਤੋੜਨ 'ਚ ਵੀ ਦੇਣਾ ਜਾਣਦੇ ਹਾਂ। ਅਨੇਕਾਂ ਵਿਅਕਤੀਆਂ ਵਿੱਚ ਉਹਨਾਂ ਤੋਂ ਇਹ ਇਹ ਗੱਲ ਮਨਵਾਈ ਕਿ ਉਹਨਾਂ ਕੋਲ ਕੋਈ ਤਾਂਤਰਿਕ ਸ਼ਕਤੀ ਜਾਂ ਕਿਸੇ ਕਿਸਮ ਦੀ ਪਾਵਰ ਨਹੀਂ ਅਤੇ ਇਹ ਸਿਰਫ ਰੋਟੀ ਖਾਣ ਲਈ ਠੱਗੀ ਠੋਰੀ ਹੀ ਹੈ। ਉਹਨਾਂ ਅੱਗੇ ਵਾਅਦਾ ਕੀਤਾ ਕਿ "ਅੱਗੇ ਤੋਂ ਕਦੇ ਵੀ ਗਲਤ ਪ੍ਰਭਾਵ ਦੇਕੇ ਲੋਕਾਂ ਨੂੰ ਬੇਵਕੂਫ ਨਹੀਂ ਬਣਾਵਾਂਗੇ।'

ਸਾਥੀ ਦਲਵੀਰ ਮਾਂਗਟ ਨੇ ਉਹ ਇਕੱਠੇ ਹੋਏ ਲੋਕਾਂ ਨੂੰ ਬੜੇ ਸਰਲ ਤਰੀਕੇ ਨਾਲ ਤਰਕਸ਼ੀਲ ਸੁਸਾਇਟੀ ਬਾਰੇ ਦੱਸਿਆ ਕਿ 'ਸਾਡੇ ਕਿਸੇ ਵੀ ਮੈਂਬਰ ਨੇ ਅਜਿਹੇ ਪ੍ਰੋਗਰਾਮ ਤੇ ਗਲਤ ਜਾਂ ਅਸ਼ਲੀਲ ਸ਼ਬਦ ਨਹੀਂ ਵਰਤੇ। ਅਸੀਂ ਹਮੇਸ਼ਾਂ ਹੀ ਦਲੀਲ ਨਾਲ ਗੱਲ ਕਰਦੇ ਹਾਂ। ਪਰ ਜੇ ਕੋਈ ਦਲੀਲ ਦਾ ਜਵਾਬ ਹੋਰੂੰ ਦੇਣ ਦੀ ਕੋਸ਼ਿਸ ਕਰੇ ਉਸ ਦੇ ਜਵਾਬ ਉਸੇ ਭਾਸ਼ਾ ਵਿੱਚ ਦੇਣ ਜਾਣਦੇ ਹਾਂ।

ਧਮਕੀਆਂ ਦੇਣ ਵਾਲਾ ਪਹਿਲਵਾਨ ਬਿੱਲੀ ਬਣਿਆ ਖੜ੍ਹਾ ਸੀ ਅਤੇ ਕਹਿ ਰਿਹਾ ਸੀ "ਭਾਈ ਸਾਹਿਬ ਗੁੱਸਾ ਥੁੱਕ ਦਿਓ ਅੱਗੇ ਤੋਂ ਅਜਿਹਾਂ ਨਹੀਂ ਹੋਵੇਗਾ।" ●

**ਸੁਖਜੀਤ ਅਲਕੜਾ**



ਵਿਸ਼ੇਸ਼ ਰਿਪੋਰਟ—

## ਔਰਤ ਮੁਕਤੀ ਦੇ ਮਸਲੇ ਤੇ ਬਰਨਾਲਾ ਸੈਮੀਨਾਰ

ਔਰਤ ਦੀ ਮੁਕਤੀ ਦੇ ਮਸਲੇ ਤੇ 10 ਸਤੰਬਰ ਨੂੰ ਤਰਕਸ਼ੀਲ ਸੋਸਾਇਟੀ ਵਲੋਂ ਬਰਨਾਲਾ ਵਿਖੇ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਵਿੱਚ ਬਰਨਾਲਾ ਇਕਾਈ ਵਲੋਂ ਤਿਆਰ ਕੀਤਾ ਪੇਪਰ ਇਕਬਾਲ ਕੌਰ ਉਦਾਸੀ ਨੇ ਪੜ੍ਹਿਆ ਅਤੇ ਜੀਵਨ ਲਾਲ ਸ਼ਹਿਣਾ ਨੇ ਇਸਦੀ ਮੋਟੀ ਵਿਆਖਿਆ ਦਿੱਤੀ। ਪ੍ਰਧਾਨਗੀ ਮੰਡਲ ਵਿੱਚ ਰਵਿੰਦਰ ਕੌਰ ਸੀਤਾ, ਮੇਘ ਰਾਜ ਮਿੱਤਰ ਅਤੇ ਅਵਤਾਰ ਗੋਂਦਾਰਾ ਸ਼ਾਮਲ ਸਨ ਅਤੇ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਸੁਖਵੰਤ ਸਿੰਘ ਨੇ ਨਿਭਾਈ। ਸੈਮੀਨਾਰ ਦੇ ਸ਼ੁਰੂ ਵਿੱਚ ਲੋਕ ਸੰਗੀਤ ਮੰਡਲੀ ਭਦੌੜ ਵਲੋਂ ਗੀਤ ਪੇਸ਼ ਕੀਤੇ ਗਏ। ਸੈਮੀਨਾਰ ਦਾ ਇੱਕ ਵਧੀਆ ਪਹਿਲੂ ਔਰਤਾਂ ਦਾ ਇਸ ਵਿੱਚ ਕਾਫੀ ਗਿਣਤੀ ਵਿੱਚ ਸ਼ਾਮਲ ਹੋਣਾ ਸੀ ਜਿਸ ਲਈ ਬਰਨਾਲਾ ਇਕਾਈ ਵਲੋਂ ਕੀਤੀਆਂ ਕੋਸ਼ਿਸ਼ਾਂ ਦੀ ਪ੍ਰਸੰਸਾ ਕਰਨੀ ਬਣਦੀ ਹੈ।

ਹੇਠਾਂ ਅਸੀਂ ਸੈਮੀਨਾਰ ਵਿੱਚ ਬੋਲਣ ਵਾਲੇ ਬੁਲਾਰਿਆਂ ਦੇ ਵਿਚਾਰਾਂ ਦਾ ਸਾਰਾ ਤੱਤ ਪੇਸ਼ ਕਰ ਰਹੇ ਹਾਂ। ਇਹਨਾਂ ਵਿਚਾਰਾਂ ਨੂੰ ਸੈਮੀਨਾਰ ਦੌਰਾਨ ਸਾਹਮਣੇ ਆਏ ਮੁੱਖ ਨੁਕਤਿਆਂ ਦੁਆਲੇ ਕੇਂਦ੍ਰਿਤ ਕਰਕੇ ਪੇਸ਼ ਕੀਤਾ ਜਾ ਰਿਹਾ ਹੈ ਤਾਂ ਜੋ ਅਸਲ ਮੁੱਦਿਆਂ ਬਾਰੇ ਪੇਸ਼ ਹੋਈਆਂ ਵੱਖ-ਵੱਖ ਰਾਵਾਂ ਨਿਖਰ ਕੇ ਸਾਹਮਣੇ ਆ ਸਕਣ।

1. **ਤਕਨੀਕ ਦੇ ਰੋਲ ਬਾਰੇ :-** ਇਸ ਮਸਲੇ ਬਾਰੇ ਸੁਖਦੇਵ ਭੁਪਾਲ ਨੇ ਵਿਚਾਰ ਪੇਸ਼ ਕੀਤੇ ਕਿ ਔਰਤ ਅਤੇ ਮਰਦ ਵਿਚਕਾਰ ਸਰੀਰਕ ਫਰਕਾਂ ਕਾਰਣ ਕੰਮ ਦੀ ਵੰਡ ਹੋ ਗਈ ਅਤੇ ਇਸ ਵਿਚੋਂ ਔਰਤ ਦੀ ਅਧੀਨਤਾ ਪੈਦਾ ਹੁੰਦੀ ਗਈ। ਅੱਜ ਤਕਨੀਕ ਦੇ ਹਿਸਾਬ ਨਾਲ ਸਰੀਰਕ ਤਾਕਤ ਦਾ ਮਹੱਤਵ ਫੇਰ ਘੱਟ ਗਿਆ ਹੈ ਅਤੇ ਮਸਲਾ ਮੁੱਖ ਤੌਰ ਤੇ ਕੰਟਰੋਲ ਦਾ ਬਣਦਾ ਜਾ ਰਿਹਾ ਹੈ, ਜਿਸ ਵਿੱਚ ਔਰਤ ਮਰਦ ਇਕੋ ਜਿਹੀ ਸਮਰਥਾ ਰਖਦੇ ਹਨ ਅਤੇ ਇਸ ਅਮਲ ਸਦਕਾ ਇਹਨਾਂ ਦੇ ਅਧਿਕਾਰ ਬਰਾਬਰ ਹੁੰਦੇ ਜਾਣੇ ਹਨ।

ਰਾਜਪਾਲ ਸਿੰਘ ਵਲੋਂ ਵੀ ਪੇਪਰ ਵਿੱਚ ਤਕਨਾਕੀ ਵਿਕਾਸ ਦੇ ਰੋਲ ਦਾ ਜ਼ਿਕਰ ਨਾ ਕੀਤੇ ਜਾਣ ਦਾ ਨੁਕਤਾ ਉਠਾਇਆ ਗਿਆ ਅਤੇ ਔਰਤ ਜਿਮੇਂ ਲੱਗੇ ਅਕਾਊ ਅਤੇ ਸਮਾਜਿਕ ਤੌਰ ਤੇ ਬੇਵਕਤੇ ਘਰੇਲੂ ਕੰਮ ਕਾਜ ਵਿਚੋਂ ਉਦਾਹਰਣਾਂ ਪੇਸ਼ ਕੀਤੀਆਂ ਕਿ ਕਿਵੇਂ ਤਕਨੀਕੀ ਉਨਤੀ ਇਹਨਾਂ ਤੋਂ ਔਰਤ ਦਾ ਖਹਿੜਾ ਛੁਡਾਉਣ ਵਿੱਚ ਰੋਲ ਕਰ ਰਹੀ ਹੈ।

ਰਾਜ਼ਿੰਦਰ ਸਿੰਘ ਭਦੌੜ ਅਤੇ ਰਵਿੰਦਰ ਕੌਰ ਨੇ ਤਕਨੀਕੀ ਉਨਤੀ ਦੇ ਔਰਤ ਦੀ ਆਜਾਦੀ ਨਾਲੋਂ ਸਬੰਧ ਨੂੰ ਰੱਦ ਕੀਤਾ। ਹਰੀ ਸਿੰਘ ਤਰਕ ਨੇ ਕਿਹਾ ਕਿ ਇੱਕਲੀ ਤਕਨੀਕ ਨੇ ਔਰਤ ਦੇ ਮਸਲੇ ਨੂੰ ਹੱਲ ਨਹੀਂ ਕਰਨਾ। ਚਰਨਜੀਤ ਖੋਟੇ ਨੇ ਵਿਚਾਰ ਪੇਸ਼ ਕੀਤੇ ਕਿ ਸਾਡੀ ਬਹੁਗਿਣਤੀ ਟੈਕਨਾਲੋਜੀ ਪਹੁੰਚ ਤੋਂ ਬਾਹਰ ਹੈ ਇਸ ਲਈ ਤਕਨੀਕ ਦਾ ਰੋਲ ਅੱਜ ਮੁੱਖ ਨਹੀਂ ਬਣਦਾ।

**ਸਥਾਪਿਤ ਸਭਿਆਚਾਰ ਦਾ ਰੋਲ :-** ਮੇਜਰ ਸਿੰਘ ਮੱਟਰਾਂ, ਗੁਰਮੀਤ ਸਿੰਘ, ਸਾਹਿਬ ਸਿੰਘ ਅਤੇ ਸ਼ੇਰ ਸਿੰਘ ਵਲੋਂ ਹਿੰਦੁਸਤਾਨ ਦੇ ਵਿਸ਼ੇਸ਼ ਸਭਿਆਚਾਰ ਦੇ ਮਹੱਤਵ ਨੂੰ ਉਭਾਰਣ ਤੇ ਜੋਰ ਦਿੱਤਾ ਗਿਆ। ਇਸ ਸਬੰਧ ਵਿੱਚ ਉਹਨਾਂ ਵਲੋਂ ਮੰਨੂੰ ਸਿਮਰਤੀ ਦੇ ਰੋਲ ਬਾਰੇ ਕਿਹਾ ਗਿਆ ਕਿ ਪੇਪਰ ਇਸਦਾ ਜ਼ਿਕਰ ਨਹੀਂ ਕਰਦਾ ਜਦ ਕਿ ਮੰਨੂ ਸਿਮਰਤੀ ਦਾ ਔਰਤਾਂ ਦੀ ਭਾਰਤ ਵਿੱਚ ਮਾੜੀ ਸਥਿਤੀ ਬਨਾਉਣ ਵਿੱਚ ਵੱਡਾ ਰੋਲ ਹੈ।

ਇਸਦੇ ਬਾਰੇ ਰਾਜਪਾਲ ਸਿੰਘ ਵਲੋਂ ਇਤਹਾਸਕ ਵਿਕਾਸ ਦੇ ਪਦਾਰਥਕ ਆਧਾਰ ਉਪਰ ਜੋਰ ਦਿੰਦਿਆਂ ਹੋਇਆਂ ਕਿਹਾ ਕਿ ਜੇ ਮੰਨੂੰ ਨਾ ਹੁੰਦਾ ਔਰਤਾਂ ਦੀ ਭਾਰਤ ਵਿੱਚ ਸਥਿਤੀ ਫੇਰ ਵੀ ਇਹੀ ਹੋਣੀ ਸੀ। ਕਿਸੇ ਧਰਮ ਦੀ ਆਚਰਣ ਪ੍ਰਣਾਲੀ ਵੀ ਉਸ ਦੌਰ ਦੀਆਂ ਪਦਾਰਥਕ ਹਾਲਤਾਂ ਵਿਚੋਂ ਹੀ ਪੈਦਾ ਹੁੰਦੀ ਹੈ ਸੋ ਮੁੱਖ ਰੋਲ ਲਿਖਤਾਂ ਦੀ ਬਜਾਏ ਪਦਾਰਥਕ ਹਾਲਤਾਂ ਦਾ ਹੈ।

ਹਰੀ ਸਿੰਘ ਤਰਕ ਵਲੋਂ ਏਸ ਗੱਲ ਵੱਲ ਧਿਆਨ ਦਿਵਾਇਆ ਗਿਆ ਕਿ ਯੂਰਪ ਨਾਲੋਂ ਏਸ਼ੀਆ ਦੀ ਸਮੱਸਿਆ ਜਟਿਲ ਅਤੇ ਏਸ਼ੀਆਂ ਵਿਚੋਂ ਭਾਰਤ ਦੀ ਆਪਣੇ ਵਿਸ਼ੇਸ਼ ਸਭਿਆਚਾਰ ਕਰਕੇ ਸਭ ਤੋਂ ਵਧੇਰੇ ਜਟਿਲ ਹੈ।

**ਦਾਜ :-** ਦਾਜ ਦੇ ਮਸਲੇ ਤੇ ਰਾਜਪਾਲ ਵਲੋਂ ਇਹ ਕਹਿਕੇ ਬਹਿਸ ਛੇੜੀ ਗਈ ਕਿ ਵਿਆਹ ਉਪਰੰਤ ਜੋ ਨਵੀਂ ਪ੍ਰੀਵਾਰਕ ਇਕਾਈ ਬਣਦੀ ਹੈ ਉਸ ਲਈ ਕੁਝ ਜਰੂਰੀ ਵਰਤੋਂ ਦੀਆਂ ਚੀਜ਼ਾਂ ਵਸਤਾਂ ਚਾਹੀਦੀਆਂ ਹੁੰਦੀਆਂ ਹਨ ਉਹ ਮੁੰਡੇ ਅਤੇ ਕੁੜੀ ਦੋਹਵਾਂ ਦੇ ਪ੍ਰੀਵਾਰ ਵਲੋਂ ਆ ਸਕਦੀਆਂ ਹਨ। ਇਸ ਲਈ ਸਾਨੂੰ ਅਜਿਹੇ 'ਦਾਜ' ਅਤੇ ਲੜਕੀ ਦੇ ਪ੍ਰੀਵਾਰ ਤੇ ਦਬਾਅ ਪਾਕੇ ਲਏ ਗਏ 'ਦਾਜ' ਵਿਚਕਾਰ ਵਖਰੇਵਾਂ ਕਰਨਾ ਚਾਹੀਦਾ ਹੈ। ਕਿਸੇ ਵੀ ਹਾਲਤ ਵਿੱਚ ਕੁਝ ਵੀ ਨਾ ਪ੍ਰਵਾਨ ਕਰਨ ਦੀ ਕੱਟੜ ਪਹੁੰਚ ਆਪਣੇ ਤੇ ਜਾਂ ਕੁੜੀ ਵਾਲਿਆ ਤੇ ਨਹੀਂ ਥੋਪਨੀ ਚਾਹੀਦੀ।

ਹਰੀ ਸਿੰਘ ਤਰਕ ਦੇ ਵਿਚਾਰਾਂ ਵਿੱਚ ਦੋਹਨਾਂ ਪ੍ਰਕਾਰ ਦੇ ਦਾਜਾਂ ਵਿੱਚ ਵਖਰੇਵਾਂ ਕਰਨ ਬਾਰੇ ਸਹਿਮਤੀ ਸੀ। ਪਰ ਇਹ ਸਪਸ਼ਟ ਕੀਤਾ ਗਿਆ ਕਿ ਦਾਜ ਦੇ ਮਸਲੇ ਨੂੰ ਪ੍ਰੀਭਾਸ਼ਾ ਅਧੀਨ ਨਹੀਂ ਲਿਆਂਦਾ ਜਾ ਸਕਦਾ ਕਿ ਕਿੰਨਾ ਕੁ ਦਾਜ ਜਾਇਜ਼ ਹੈ ਅਤੇ ਕਿੰਨਾ ਨਜਾਇਜ਼, ਸਗੋਂ ਇਸਨੂੰ ਸਿਆਣਪ ਨਾਲ ਹੱਲ ਕੀਤਾ ਜਾਣਾ ਚਾਹੀਦਾ ਹੈ। ਲੜਕਾ ਲੱਭਣ ਸਮੇਂ ਆਰਥਿਕ ਤੌਰ ਤੇ ਆਪਣੇ ਨਾਲੋਂ ਬਹੁਤਾ ਉੱਚਾ ਲੜਕਾ ਵੇਖਣ ਦੀ ਧੁੱਸ ਨਹੀਂ ਹੋਣੀ ਚਾਹੀਦੀ।

ਚਰਨਜੀਤ ਖੋਟੇ, ਚਰਨਜੀਤ ਕੌਰ (ਭਗਤਾ ਇਕਾਈ) ਅਤੇ ਰਾਜਿੰਦਰ ਸਿੰਘ ਭਦੌੜ ਵਲੋਂ ਦਾਜ ਨੂੰ ਹਰ ਰੂਪ ਵਿੱਚ ਪੂਰਨ ਤੌਰ ਤੇ ਰੱਦ ਕਰਨ ਦੇ ਵਿਚਾਰ ਦਿੱਤੇ ਗਏ ਅਤੇ ਕਿਹਾ ਗਿਆ ਕਿ ਸਾਨੂੰ ਦਾਜ ਰਹਿਤ ਵਿਆਹਾਂ ਦੀਆਂ ਮਿਸਾਲਾਂ ਪੇਸ਼ ਕਰਨੀਆਂ ਚਾਹੀਦੀਆਂ ਹਨ। ਰਾਜਿੰਦਰ ਸਿੰਘ ਵਲੋਂ ਇਹ ਗੱਲ ਵੀ ਸਪਸ਼ਟ ਕੀਤੀ ਗਈ ਕਿ ਦਾਜ ਦੀ ਸਮਸਿੱਆ ਕੇਵਲ ਮੱਧ ਵਰਗ ਦੀ ਹੈ। ਗਲਤ ਢੰਗ ਤਰੀਕੇ ਵਰਤਕੇ ਉਤਾਂਹ ਉਠਣ ਦੀ ਕੋਸ਼ਿਸ਼ ਕਰਨ ਦੇ ਢੰਗਾਂ ਵਿਚੋਂ ਹੀ ਦਾਜ ਇੱਕ ਹੈ।

**ਜਾਇਦਾਦ ਤੇ ਹੱਕ ਦਾ ਮਸਲਾ :-** ਦਾਜ ਦੇ ਨਾਲ ਹੀ ਜੁੜਦਾ ਇੱਕ ਹੋਰ ਮਸਲਾ ਔਰਤ ਦੇ ਜਾਇਦਾਦ ਉਤੇ ਹੱਕ ਦੇ ਮਸਲੇ ਨਾਲ ਸੰਬਧਿਤ ਸੀ। ਅਸੂਲੀ ਤੌਰ ਤੇ ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਔਰਤ ਦਾ ਜਾਇਦਾਦ ਵਿਚੋਂ ਹਿੱਸਾ ਬਣਦਾ ਹੈ। ਪ੍ਰੰਤੂ ਇਹ ਹਿੱਸਾ ਪੇਕਿਆਂ ਵਿਚੋਂ ਹੋਵੇ ਜਾਂ ਸਹੁਰਿਆਂ ਦੀ ਜਾਇਦਾਦ ਵਿਚੋਂ ਇਹ ਗੱਲ ਭੰਬਲ ਭੂਸੇ ਵਿੱਚ ਪਈ ਹੋਈ ਹੈ। ਇੱਕ ਵਿਚਾਰ ਪੇਸ਼ ਕੀਤਾ ਗਿਆ ਕਿ ਵਿਆਹ ਤੀਕ ਔਰਤ ਦਾ ਹਿੱਸਾ ਪੇਕਿਆਂ ਦੀ ਜਾਇਦਾਦ ਵਿਚੋਂ ਅਤੇ ਵਿਆਹ ਉਪਰੰਤ ਉਸਦਾ ਹਿੱਸਾ ਸਹੁਰਿਆਂ ਦੀ ਕੁਲ ਜਾਇਦਾਦ ਵਿਚੋਂ ਹੋਵੇ। ਇਸਨੂੰ ਚਾਹੇ ਅਸੂਲੀ ਤੌਰ ਤੇ ਰੱਦ ਨਹੀਂ ਕੀਤਾ ਗਿਆ ਪਰ ਚਰਨਜੀਤ ਕੌਰ (ਪਟਿਆਲਾ ਇਕਾਈ) ਅਤੇ ਕੁਝ ਹੋਰ ਬੁਲਾਰਿਆਂ ਅਨੁਸਾਰ ਸਮਾਜਿਕ ਦਬਾਵਾਂ ਸਦਕਾ ਇਹ ਗੱਲ ਅਮਲ ਵਿੱਚ ਆਉਣੀ ਸੰਭਵ ਨਹੀਂ ਜਾਪਦੀ।

**ਔਰਤ ਬਨਾਮ ਮਰਦ ਦਾ ਮਸਲਾ :-** ਚਾਹੇ ਪੇਪਰ ਵਿੱਚ ਇਹ ਸਪਸ਼ਟ ਸੀ ਮਸਲਾ ਔਰਤ ਬਨਾਮ ਮਰਦ ਦਾ ਨਹੀਂ ਹੈ ਪਰ ਪ੍ਰੋ. ਤੇਜਵੰਤ ਮਾਨ ਵਲੋਂ ਕਿਹਾ ਗਿਆ ਕਿ ਪੇਪਰ ਵਿੱਚੋਂ ਮਸਲਾ ਔਰਤ ਬਨਾਮ ਮਰਦ ਦੇ ਰੂਪ ਵਿੱਚ ਝਲਕਦਾ ਹੈ ਜਦ ਕਿ ਅਸਲ ਵਿੱਚ ਇਹ ਪ੍ਰਕਿਰਤੀ ਅਤੇ ਮਨੁੱਖ ਦੀ ਲੜਾਈ ਹੈ। ਇਸ ਵਿਸ਼ੇ ਤੇ ਗਿਆਨੀ ਅਜੀਤ ਸਿੰਘ, ਹਰੀ ਸਿੰਘ ਤਰਕ ਅਤੇ ਰਾਜਪਾਲ ਸਿੰਘ ਨੇ ਮੁੜ ਸਪਸ਼ਟ ਕੀਤਾ ਕਿ ਬੁਨਿਆਦੀ ਮਸਲਾ ਸਮਾਜਿਕ-ਆਰਥਿਕ ਸਿਸਟਮ ਦਾ ਹੈ ਜਿਸ ਵਿਚੋਂ ਹੀ ਮਰਦ ਦਾ ਔਰਤ ਪ੍ਰਤੀ ਵਿਵਹਾਰ ਅਤੇ ਨਜ਼ਰੀਆ ਉਪਜਦਾ ਹੈ।

**ਸਰੀਰਕ ਵਖਰੇਵਿਆਂ ਦਾ ਸਵਾਲ :-** ਚਰਨਜੀਤ ਕੌਰ (ਪਟਿਆਲਾ) ਵਲੋਂ ਔਰਤ ਅਦੇ ਮਰਦ ਵਿਚਕਾਰ ਸਰੀਰਕ ਵਖਰੇਵੇਂ ਦਾ ਮਸਲਾ ਉਠਾਇਆ ਗਿਆ। ਇਸ ਵਿਸ਼ੇ ਤੇ ਹਰੀ ਸਿੰਘ ਤਰਕ ਵਲੋਂ ਕਿਹਾ ਗਿਆ ਕਿ ਔਰਤ ਦੀ ਕਮਜ਼ੋਰੀ ਪਾਲਣ-ਪੋਸ਼ਣ ਨਾਲ ਜੁੜੀ ਹੋਈ ਹੈ ਜਦ ਕਿ ਰਵਿੰਦਰ ਕੌਰ ਨੇ ਕਿਹਾ ਕਿ ਔਰਤ ਮਰਦ ਤੋਂ ਕਿਸੇ ਤਰ੍ਹਾਂ ਵੀ ਕਮਜੋਰ ਨਹੀਂ ਹੈ।

ਇਸ ਤੋਂ ਇਲਾਵਾ ਔਰਤਾਂ ਦੀਆਂ ਹੋਰ ਸਮਸਿਆਵਾਂ, ਔਰਤਾਂ ਦੀ ਮਾਨਸਿਕਤਾ, ਵਿਚਾਰਧਾਰਕ ਘੋਲ ਦੀ ਜਰੂਰਤ ਅਤੇ ਤਲਾਕ ਆਦਿ ਦੇ ਮਸਲਿਆ ਬਾਰੇ ਪ੍ਰੋ. ਨਰਿੰਦਰ ਸਿੰਘ ਕਮਲ, ਪ੍ਰੋ. ਤੇਜਵੰਤ ਮਾਨ, ਜਸਵੰਤ ਧੌਲਾ ਅਤੇ ਹੋਰ ਬੁਲਾਰਿਆਂ ਵਲੋਂ ਵਿਚਾਰ ਪ੍ਰਗਟ ਕੀਤੇ ਗਏ।

ਕੁਲ ਮਿਲਾਕੇ ਸੈਮੀਨਾਰ ਵਿੱਚ ਹੋਈ ਬਹਿਸ-ਵਿਚਾਰ ਬਹੁਤ ਸਾਰਥਿਕ ਸੀ। ਲੋੜ ਹੈ ਕਿ ਸੋਸਾਇਟੀ ਦੀਆਂ ਹੋਰ ਇਕਾਈਆਂ ਵਲੋਂ ਵੀ ਵੱਖ-ਵੱਖ ਇਲਾਕਿਆਂ ਵਿੱਚ ਇਸ ਵਿਸ਼ੇ ਤੇ ਸੈਮੀਨਾਰਾਂ ਦੀ ਲੜੀ ਨੂੰ ਅੱਗੇ ਤੋਰਿਆ ਜਾਵੇ ਤਾਂ ਜੋ ਇਸ ਸੈਮੀਨਾਰ ਦੌਰਾਨ ਸਾਹਮਣੇ ਆਏ ਨੁਕਤਿਆਂ ਬਾਰੇ ਵਧੇਰੇ ਸਪਸ਼ਟਤਾ ਹਾਸਲ ਕੀਤੀ ਜਾ ਸਕੇ ਅਤੇ ਸਾਡੀਆਂ ਠੋਸ ਹਾਲਤਾਂ ਮੁਤਾਬਿਕ ਸਹੀ ਪਹੁੰਚ ਅਪਣਾਈ ਜਾ ਸਕੇ।



# ਸਰਗਰਮੀਆਂ

## ਸਾਧ ਦੀ ਤੋਬਾ

ਬਾਦਲ ਪਿੰਡ ਵਿੱਚ ਆਪਣੇ ਘਰ, ਆਥਣ ਵੇਲੇ, ਲੇਖਕ ਆਪਣੇ ਇਕ ਦੋਸਤ ਦਲਜੀਤ ਕੁਮਾਰ (ਮੈਂਬਰ ਰਾਮਪੁਰਾ ਇਕਾਈ) ਅਤੇ ਪਿੰਡ ਦੇ ਕੁਝ ਹੋਰ ਨੌਜਵਾਨਾਂ ਨਾਲ ਪਾਖੰਡੀ ਸਾਧਾਂ-ਸੰਤਾਂ ਤੇ ਜੋਤਿਸ਼ ਦੀਆਂ ਤਿਕੜਮਬਾਜ਼ੀਆਂ ਬਾਰੇ ਵਿਚਾਰ ਵਟਾਂਦਰਾ ਕਰ ਰਿਹਾ ਸੀ। ਕਿਵੇਂ ਇਹ ਭੋਲੇ ਭਾਲੇ ਲੋਕਾਂ ਨੂੰ ਗੁਮਰਾਹ ਕਰਦੇ ਹਨ। ਪੈਸੇ ਬਟੋਰਦੇ ਹਨ। ਇਨ੍ਹਾਂ ਵਿੱਚ ਕੋਈ ਗੈਬੀ ਸ਼ਕਤੀ ਨਹੀਂ ਹੁੰਦੀ ਆਦਿ। ਵਿਚਾਰ ਚਰਚਾ ਦੌਰਾਨ ਇਕ ਨੌਜਵਾਨ ਨੇ ਤਾਰੂਆਣੇ ਦੇ ਸਾਧ ਬਾਰੇ ਦੱਸਿਆ ਕਿ ਉਨ੍ਹਾਂ ਨੇ ਉਨ੍ਹਾਂ ਦੇ ਗੁਆਢੀਆਂ ਕੋਲੋਂ ਘਰੇ ਚਲ ਰਹੇ ਕਲੇਸ਼ ਨੂੰ ਮੁਕਾਉਣ ਦਾ ਦੋ ਸੋ ਰੁਪਈਆਂ ਲਿਆ ਹੈ। ਆਵਦੀ ਸ਼ਕਤੀ ਨਾਲ ਸਾਰਾ ਕੁਝ ਠੀਕ ਕਰਨ ਦਾ ਯਕੀਨ ਦੁਆਕੇ ਅਗਲੇ ਦਿਨ ਫਿਰ ਆਉਣ ਦਾ ਵਾਅਦਾ ਕੀਤਾ ਹੈ। ਤਾਂ ਜੋ ਰਹਿੰਦੀ ਕਸਰ ਵੀ ਨਿਕਲ ਜਾਵੇ।

ਉਸ ਨੌਜਵਾਨ ਨੇ, ਸਾਨੂੰ ਸਾਧ ਦੇ ਆਹਮੋ ਸਾਹਮਣੇ ਹੋ ਕੇ ਸ਼ਕਤੀ ਦੇ ਹੋਣ ਜਾਂ ਨਾ ਹੋਣ ਬਾਰੇ ਨਿਪਟਾਰਾ ਕਰਨ ਲਈ ਚੁਨੌਤੀ ਦਿੱਤੀ ਤਾਂ ਜੋ ਕੱਟਾ ਕੱਟੀ ਨਿਕਲ ਜਾਵੇ। ਅਸੀਂ ਚੁਨੌਤੀ ਕਬੂਲ ਕਰਦਿਆਂ, ਅਗਲੇ ਦਿਨ, ਉਸ ਘਰ ਪਹੁੰਚੇ ਜਿੱਥੇ ਸਾਧ ਨੇ ਸ਼ਕਤੀ ਨਾਲ ਕਲੇਸ਼ ਦੂਰ ਕਰਨ ਦਾ ਦੋ ਸੌ ਰੁਪਇਆ ਬਟੋਰਿਆ ਸੀ। ਪੰਜ ਸੱਤ ਹੋਰ ਨੌਜਵਾਨ ਵੀ ਉੱਥੇ ਹਾਜ਼ਰ ਸਨ। ਸਾਧ ਆ ਬਹੁੜਿਆ। ਅਸੀਂ ਗੱਲ ਤੋਰਦਿਆਂ, ਸਾਧ ਨੂੰ ਦੱਸਿਆ ਕਿ ਸਾਡੇ ਘਰ ਵੀ ਤਕਲੀਫ ਰਹਿੰਦੀ ਹੈ। ਦੂਰ ਕਰੋ। ਨਵੇਂ ਗਾਹਕਾਂ ਦੀ ਸਮੱਸਿਆ ਸੁਣ ਕੇ ਸਾਧ ਦੀਆਂ ਅੱਖਾਂ ਚਮਕੀਆਂ ਅਤੇ ਹੋਰ ਆਮਦਨ ਹੋਣ ਦੀ ਆਸ ਲਗੀ। ਸਾਧ ਬੋਲਿਆ, "ਮੇਰੇ ਵਿੱਚ 12 ਵਜੇ ਤਕ 'ਪੀਰ' ਰਹਿੰਦਾ ਹੈ, ਮੈਂ ਤੁਹਾਡੇ ਘਰ ਦੀ ਸਾਰੀ ਤਕਲੀਫ ਦੂਰ ਕਰ ਦਿਆਂਗਾ।" ਫਿਰ ਮੈਂ ਕਿਹਾ, "ਬਾਬਾ ਜੀ ਤੁਹਾਡੇ ਵਿੱਚ ਤਾਂ ਲਗਦਾ ਹੈ ਬਹੁਤ ਹੀ ਸ਼ਕਤੀ ਹੁੰਦੀ ਹੈ।" ਸਾਧ ਨੇ ਫੜ੍ਹ ਮਾਰੀ, "ਹਾਂ ਭਗਤਾ ਅਸੀਂ ਬਿਨਾਂ ਸ਼ਕਤੀ ਤੋਂ ਤਾਂ ਨਹੀਂ ਤੁਰੇ ਫਿਰਦੇ।"

ਇੰਨੇ ਚਿਰ ਤਕ ਪਿੰਡ ਦੇ ਹੋਰ ਲੋਕਾਂ ਦਾ ਵੀ ਇਕੱਠ ਬੱਝ ਗਿਆ। ਫਿਰ ਅਸੀਂ ਉਸ ਨੂੰ ਤਰਕਸ਼ੀਲ ਸੁਸਾਇਟੀ ਬਾਰੇ ਦੱਸਿਆ ਅਤੇ ਨਾਲ ਹੀ ਸੁਸਾਇਟੀ ਦੀਆਂ 23 ਸ਼ਰਤਾਂ ਵੀ ਪੇਸ਼ ਕੀਤੀਆਂ। ਸਾਧ ਦਾ ਰੰਗ ਉੱਡ ਗਿਆ। ਅਤੇ ਘਰਦਿਆਂ ਵਲੋਂ ਬਣਕੇ ਆਈ ਚਾਹ ਵੀ ਉਸ ਦੇ ਗਲੋਂ ਨਹੀਂ ਲੰਘੀ। ਫਿਰ ਅਸੀਂ ਉਸ ਨੂੰ ਆਵਦੀ ਸ਼ਕਤੀ ਦਿਖਾਉਣ ਲਈ ਕਿਹਾ। ਘਬਰਾਹਟ ਵਿੱਚ, ਉਹ ਛੇਤੀ ਹੀ ਆਵਦੀ ਡਰਾਮੇਬਾਜ਼ੀ ਮੰਨ ਗਿਆ। ਅਤੇ ਸਭ ਦੇ ਸਾਹਮਣੇ ਦੱਸਿਆ ਕਿ ਉਸ ਕੋਲ ਕੋਈ ਸ਼ਕਤੀ ਨਹੀਂ। ਇਹ ਸਿਰਫ ਦੁਕਾਨਦਾਰੀ ਹੈ।

ਇਸ ਉਪਰੰਤ ਅਸੀਂ, ਸਾਧ ਨੂੰ 200 ਰੁਪਿਆ ਵਾਪਸ ਕਰਨ ਲਈ ਆਖਿਆ। ਸਾਧ ਨੇ, ਜੁੱਤੀਆਂ ਦਾ ਹਾਰ ਪੁਆਕੇ ਜਲੂਸ ਨਿਕਲਣ ਦੇ ਡਰੋਂ, ਪੈਸੇ ਵਾਪਸ ਕਰ ਦਿੱਤੇ। ਅਤੇ ਲੋਕਾਂ ਦੇ ਇਕੱਠ ਸਾਹਮਣੇ ਮੁਆਫੀ ਮੰਗੀ। ਉਹ ਇਸ ਹਦ ਤਕ ਭੈਅ ਭੀਤ ਹੋ ਗਿਆ ਸੀ ਕਿ ਉਸ ਨੇ ਮੇਜ਼ਬਾਨਾਂ ਨੂੰ ਉਸ ਨੂੰ ਅੱਡੇ ਤਕ ਛੱਡ ਆਉਣ ਲਈ ਤਰਲਾ ਕੀਤਾ। ਉਸ ਨੇ ਤੋਬਾ ਕੀਤੀ ਕਿ ਮੇਰਾ ਤਰਕਸ਼ੀਲਾਂ ਤੋਂ ਖਹਿੜਾ ਛੁਡਾ ਦਿਓ ਫੇਰ ਇਸ ਪਿੰਡ ਨਹੀਂ ਵੜਦਾ।

ਸਾਧ ਦਾ ਪਰਦਾਫਾਸ਼ ਕਰਨ ਬਾਅਦ, ਸੁਸਾਇਟੀ ਦੇ ਮੈਂਬਰਾਂ ਨੇ ਇਕੱਠੇ ਹੋਏ ਲੋਕਾਂ ਨੂੰ ਅਜੇਹੇ ਪਾਖੰਡੀ ਸਾਧਾਂ ਸੰਤਾਂ ਅਤੇ ਜੋਤਸ਼ੀਆਂ ਦੀਆਂ ਚਾਲਾਂ ਅਤੇ ਝਾਂਸਿਆਂ ਤੋਂ ਚੌਕਸ ਰਹਿਣ ਲਈ ਕਿਹਾ ਅਤੇ ਦਸਿਆ ਕਿ ਕਿਵੇਂ ਉਹ ਲੋਕਾਂ ਨੂੰ ਵਹਿਮਾਂ ਵਿੱਚ ਫਸਾ ਕੇ ਪੈਸੇ ਬਟੋਰਦੇ ਹਨ। ਲੋਕਾਂ ਨੂੰ ਆਵਦੀਆਂ ਸਮੱਸਿਆਵਾਂ ਨੂੰ ਸਮਝਕੇ ਇਨ੍ਹਾਂ ਦੇ ਵਿਗਿਆਨਕ ਹੱਲ ਲੱਭਣੇ ਚਾਹੀਦੇ। ਚੁਨੌਤੀ ਦੇਣ ਵਾਲੇ ਨੌਜਵਾਨ ਵੀ ਸੰਤੁਸ਼ਟ ਸਨ ਅਤੇ ਉਨ੍ਹਾਂ ਨੇ ਅੱਗੇ ਤੋਂ ਅਜਿਹੇ ਪਾਖੰਡੀਆਂ ਨੂੰ ਪਿੰਡ ਨਾ ਵੜਨ ਦੇਣ ਦਾ ਭਰੋਸਾ ਦੁਆਇਆ।

**ਤੇਜ ਭਾਨ**
ਇਕਾਈ ਬਰਗਾੜੀ

## ਜਦੋਂ ਅਖੌਤੀ ਬਾਬਿਆਂ ਨੂੰ ਭੱਜਣਾ ਪਿਆ।

ਸਾਡੇ ਪਿੰਡ ਚੂਹੜੀ ਵਾਲਾ ਬੰਨਾ ਵਿਖੇ (ਅਬੋਹਰ ਲਾਗੇ) ਦੋ ਆਦਮੀ ਬੱਕਰੇ ਮੁੱਲ ਲੈਣ ਵਾਸਤੇ ਪੁਛਤਾਛ ਕਰ ਰਹੇ ਸਨ

ਕਿ ਉਹਨਾਂ ਨੂੰ ਇੱਕ ਤਰਕਸ਼ੀਲ ਸਾਥੀ ਮਿਲ ਗਿਆ ਤੇ ਇਕੱਠੇ ਦੋ ਬੱਕਰੇ ਮੁੱਲ ਲੈਣ ਦਾ ਕਾਰਣ ਪੁਛਿਆ ਤੇ ਉਹਨਾਂ ਦਸਿਆ ਕੇ ਸਾਡੇ ਘਰ ਤੇ ਭਾਅ ਦੀ ਬਣੀ ਹੈ ਤੇ ਬਾਬੇ ਤੋਂ ਤਵੀਤ ਕਰਵਾਇਆ ਤੇ ਉਸਨੇ ਦੋ ਬਕਰਿਆਂ ਦਾ ਚੜ੍ਹਾਵਾਂ ਮੰਗਿਆ ਹੈ। ਇੰਨੀ ਗੱਲ ਸੁਣ ਕੇ ਉਸ ਸਾਥੀ ਨੇ ਉਹਨਾਂ ਨੂੰ ਪਿੰਡ ਦੀ ਐਡਹਾਕ ਕਮੇਟੀ ਦੇ ਕਨਵੀਨਰ ਚਮਣ ਲਾਲ ਕੋਲ ਭੇਜ ਦਿਤਾ। ਸਾਥੀ ਚਮਨ ਲਾਲ ਨੇ ਉਹਨਾਂ ਦੋਵੇਂ ਵਿਅਕਤੀਆਂ ਨੂੰ ਬੱਕਰੇ ਨਾ ਦੇਣ ਬਾਰੇ ਕਿਹਾ ਤੇ ਨਾਲ ਹੀ ਉਹਨਾਂ ਨੂੰ ਵਹਿਮਾਂ ਭਰਮਾਂ ਬਾਰੇ ਦਸਿਆ। ਸਾਰੀ ਗੱਲ ਬਾਤ ਤੋਂ ਬਾਅਦ 22 ਜੁਲਾਈ ਸ਼ਨੀਵਾਰ ਸ਼ਾਮੀ 6 ਵਜੇ ਦਾ ਟਾਈਮ ਨਿਸ਼ਚਤ ਕੀਤਾ ਤੇ ਉਹਨਾਂ ਨੂੰ ਕਿਹਾ ਅਸੀਂ ਆ ਕੇ ਸਾਰਾ ਇਲਾਜ ਕਰ ਆਵਾਂਗੇ, ਜੇਕਰ ਬਾਬਾ ਬੱਕਰੇ ਮੰਗਣ ਆਏ ਤਾਂ ਸਾਨੂੰ ਫੌਰੀ ਤੌਰ ਤੇ ਉਦੋਂ ਹੀ ਬੁਲਾ ਲੈਣਾ।

ਬਾਬੇ ਦੇ ਸੁਨੇਹੇ ਆਉਣ ਤੇ ਵੀ ਜਦੋਂ ਉਹਨਾਂ ਨੇ ਬੱਕਰੇ ਨਾ ਭੇਂਟਾ ਦਿੱਤੇ ਤਾਂ ਆਖਿਰ ਉਸੇ ਸ਼ਨੀਵਾਰ ਹੀ ਬਾਬਾ ਉਹਨਾਂ ਦੀ ਢਾਣੀ ਆ ਧਮਕਿਆ ਤੇ ਲੱਗਿਆ ਬੜਕਾਂ ਮਾਰਨ ਤੁਸੀਂ ਐਵੇਂ ਮੁੰਡਿਆਂ ਦੀ ਚੁੱਕ ਕ ਆਏ ਫਿਰਦੇ ਹੋ, ਕਿਹੜੇ ਉਹ ਤਰਕਸ਼ੀਲ ਵਾਲੇ ਹੈ ਲਿਆਉ ਉਹਨਾਂ ਨੂੰ ਮੈਂ ਉਹਨਾਂ ਨੂੰ ਭਸਮ ਕਰ ਦਿਆਂਗਾ, ਉਹ ਭਰੀ ਪੰਚਾਇਤ ਚ ਮੇਰੇ ਪੈਰ ਫੜਨਗੇ ਤੇ ਨਾਲ ਹੀ ਡਰਾਉਣ ਲਗਾ ਕਿ ਤੁਸੀਂ ਛੇਤੀ ਬਕਰੇ ਦੇ ਦੇਵੋਂ ਨਹੀਂ ਤਾਂ ਮੈਂ ਜਿਹੜੀਆਂ ਤੁਹਾਡੇ ਘਰੋਂ ਪਰੇਤਾਂ ਕੱਠੀਆਂ ਕਰਕੇ ਲੈ ਕੇ ਗਿਆ ਸੀ ਉਹਨਾਂ ਨੂੰ ਵਾਪਸ ਛੱਡਦਾ ਹਾਂ ਕਿਉਂਕੇ ਉਹ ਬਿਨਾਂ ਬੱਕਰਿਆਂ ਦੀ ਭੇਂਟ ਦਿਤੇ ਬਗੈਰ ਮੈਨੂੰ ਤੰਗ ਕਰਦੀਆਂ ਹਨ ਇਹਨੇ 'ਚ ਹੀ ਢਾਣੀ ਚੋਂ ਕਿਸੇ ਨੇ ਬਾਬੇ ਦੇ ਕੰਨ 'ਚ ਫੂਕ ਮਾਰ ਦਿਤੀ ਕਿ ਅੱਜ ਹੀ ਸ਼ਾਮੀ ਤਰਕਸ਼ੀਲ ਵਾਲੇ ਆਉਣ ਵਾਲੇ ਹਨ ਤੇ ਹਰੀ ਚੰਦ ਦਾ ਜੀਜਾ ਬੱਕਰੇ ਲਿਆਉਣ ਦੀ ਬਜਾਏ ਉਹਨਾਂ ਨੂੰ ਬੁਲਾਉਣ ਗਿਆ ਹੈ ਤਾਂ ਬਾਬਾ ਜੀ ਦੇ ਪੁਰਜੇ ਢਿਲੇ ਹੋ ਗਏ ਤੇ ਪਿੰਡੋਂ ਸਾਥੀ ਚਮਨ ਲਾਲ ਗੋਪਾਲ ਸਿੰਘ ਤੇ ਕਮਲ ਦੇ ਪਹੁੰਚਣ ਤੋਂ ਪਹਿਲਾਂ ਹੀ ਅੱਖ ਬਚਾ ਕੇ ਪਤਰੇ ਵਾਚ ਗਿਆ, ਘਰ ਵਾਲਿਆਂ ਦੇ ਬਾਰ ਬਾਰ ਰੋਕਣ ਤੇ ਵੀ ਨਹੀਂ ਠਹਿਰਿਆ।

ਘਟਨਾ ਇਸ ਤਰਾਂ ਸੀ ਹਰੀ ਚੰਦ ਪੁਤਰ ਲਾਲ ਚੰਦ ਇਕ ਗਰੀਬ ਕਿਸਾਨ ਹੈ। ਹੋਇਆ ਇਸ ਤਰ੍ਹਾਂ ਕਿ ਪਹਿਲਾ ਹਰੀ ਚੰਦ ਦਾ ਗੱਭਰੂ ਭਰਾ ਕਿਸੇ ਬਿਮਾਰੀ ਨਾਲ ਮਰ ਗਿਆ ਤੇ ਉਸ ਤੋਂ ਮਹੀਨੇ ਬਾਅਦ ਹੀ ਉਸ ਦਾ ਪਿਤਾ ਅਕਾਲ ਚਲਾਣਾ ਕਰ ਗਿਆ ਇਸ ਗੱਲ ਦਾ ਸਾਰੇ ਪਰਿਵਾਰ ਤੇ ਹੀ ਸਹਿਮ ਸੀ ਤੇ ਹਰੀ ਚੰਦ ਦੀ ਮਾਤਾ ਉਮਰ 75 ਵਰੇ ਤੇ ਕਾਫੀ ਦਿਮਾਗੀ ਬੋਝ ਆ ਗਿਆ। ਇਕ ਮਹੀਨੇ ਦਰਮਿਆਨ ਹੋਈਆਂ ਲਗਾਤਾਰ ਦੋ ਮੌਤਾਂ ਨੂੰ ਉਹ ਕਿਸੇ ਦੇਵੀ ਦਾ ਪ੍ਰਕੋਪ ਸਮਝਣ ਲਗ ਪਈ ਤੇ ਇਸੇ ਦਾ ਨਜਾਇਜ ਫਾਇਦਾ ਉਠਾਕੇ ਬਾਬੇ ਹੋਰੀਂ ਲੁੱਟਣ ਤੇ ਉਤਾਰੂ ਹੋ ਗਏ।

ਖੈਰ ਤਰਕਸ਼ੀਲ ਸਾਥੀਆਂ ਨੇ ਵਿਗਿਆਨਕ ਢੰਗ ਨਾਲ ਉਸ ਘਰ ਦਾ ਇਲਾਜ ਕਰ ਦਿਤਾ ਤੇ ਅੱਜ ਤਕ ਉਥੇ ਕਿਸੇ ਕਿਸਮ ਦੀ ਕੋਈ ਘਟਨਾ ਨਹੀਂ ਹੋਈ ਤੇ ਪਰਿਵਾਰ ਸੁਖਮਈ ਜੀਵਨ ਬਿਤਾ ਰਿਹਾ ਹੈ।

ਸੁਰਿੰਦਰ ਸਿੰਘ
ਮੈਂਬਰ ਇਕਾਈ ਲੱਖੇਵਾਲੀ

## ਸਭਿਆਚਾਰਕ ਪ੍ਰੋਗਰਾਮ

ਤਰਕਸ਼ੀਲ ਸੋਸਾਇਟੀ ਦੀ ਇਲਾਕਾ ਕਮੇਟੀ ਗੜ੍ਹਸ਼ੰਕਰ ਵਲੋਂ ਮਿਤੀ 23-7-89 ਨੂੰ ਗੜ੍ਹਸ਼ੰਕਰ ਇਲਾਕੇ ਵਿਚ ਪੈਂਦੇ ਪਿੰਡ ਮਹਿੰਦਪੁਰ ਵਿਖੇ ਇਕ ਸਭਿਆਚਾਰਕ ਪਰੋਗਰਾਮ ਕਰ-ਵਾਇਆ ਗਿਆ। ਇਸ ਵਿਚ ਲੋਕ ਕਲਾਮੰਚ ਮਾਛੀਵਾੜਾ ਵਲੋਂ ਨਾਟਕ — ਤੇ ਦੇਵ ਪੁਰਸ਼ ਹਾਰ ਗਏ, ਟੋਆ ਅਤੇ ਹੋਰ ਵੀ ਉਠਾਸੀ ਮਰਦ ਕਾ ਚੇਲਾ ਨਾਟਕ ਖੇਡੇ ਗਏ। ਪ੍ਰੋਗਰਾਮ ਦੌਰਾਨ ਤੇਜਪਾਲ, ਹਰਪਾਲ, ਤੀਰਥ, ਸੁਰਿੰਦਰ ਤੇ ਭੈਣ ਰਣਜੀਤ ਨੇ ਅਗਾਂਹ ਵਧੂ ਗੀਤ ਪੇਸ਼ ਕੀਤੇ। ਬੰਗਾ ਇਕਾਈ ਦੇ ਮੈਂਬਰ ਬੂਟਾ ਸਿੰਘ ਅਤੇ ਬਿਜਲੀ ਮੁਲਾਜਮ ਆਗੂ ਹਰਪਾਲ ਸਿੰਘ ਨੇ ਤਕਰੀਰਾਂ ਰਾਹੀਂ ਇਕੱਠੇ ਹੋਏ ਲੋਕਾਂ ਨੂੰ ਅਪੀਲ ਕੀਤੀ ਕਿ ਪਿਛਾਂਹ ਖਿੱਚੂ ਰੂੜੀਵਾਦੀ ਕਦਰਾਂ-ਕੀਮਤਾਂ ਨੂੰ ਤਿਆਗ ਕੇ ਉਹ ਵਿਗਿਆਨਕ ਨਜ਼ਰੀਆ ਅਪਨਾਉਣ।

ਫਗਵਾੜਾ ਇਕਾਈ ਦੇ ਮੈਂਬਰ ਅਮਰਜੀਤ ਨੇ 'ਜਾਦੂ' ਦੇ ਟ੍ਰਿਕਾਂ ਰਾਹੀਂ ਸਪਸ਼ਟ ਕੀਤਾ ਕਿ ਜਾਦੂ ਅਸਲ ਵਿਚ ਹਥ-ਫੇਰੀ ਦੀ ਕਲਾ ਹੀ ਹੈ ਨਾ ਕਿ ਕੋਈ ਕਰਾਮਾਤ। ਸੂਬਾ ਕਮੇਟੀ ਮੈਂਬਰ ਤੇਜਪਾਲ ਨੇ ਵੱਖ ਵੱਖ ਵਹਿਮਾਂ ਭਰਮਾਂ, ਜਾਦੂ ਟੂਣਿਆਂ



ਅਤੇ ਭੂਤਾਂ-ਪ੍ਰੇਤਾਂ ਬਾਰੇ ਵਿਸਥਾਰ ਸਹਿਤ ਸਪਸ਼ਟ ਕੀਤਾ ਕਿ ਇਹ ਸਾਰਾ ਕੁਝ ਸਾਧਾਰਣ ਲੋਕਾਂ ਦੀ ਲੁੱਟ ਦਾ ਸਾਧਨ ਤਾਂ ਹੈ ਹੀ ਇਸ ਦੇ ਨਾਲ ਨਾਲ ਇਹ ਮਿਹਨਤੀ ਲੋਕਾਂ ਦਾ ਮਾਨਸਿਕ ਤਵਾਜ਼ਨ ਵਿਗਾੜਣ ਦਾ ਸਾਧਨ ਵੀ ਬਣਦੇ ਹਨ।

ਲੱਗਭਗ 1500 ਲੋਕਾਂ ਦੇ ਇਕੱਠ ਨੇ ਪ੍ਰੋਗਰਾਮ ਨੂੰ ਸ਼ੁਰੂ ਤੋਂ ਅੰਤ ਤੀਕ ਬੜੇ ਹੀ ਉਤਸ਼ਾਹ ਤੇ ਦਿਲਚਸਪੀ ਨਾਲ ਵੇਖਿਆ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਸਾਥੀ ਸੁਰਿੰਦਰ ਨੇ ਨਿਭਾਈ। ਫਗਵਾੜਾ ਇਕਾਈ ਵਲੋਂ ਮਾਨਸਿਕ ਰੋਗੀਆਂ ਦਾ ਇਲਾਜ ਕਰਦੇ ਸਮੇਂ ਲੁਹਾਏ ਧਾਗੇ ਤਵੀਤਾਂ ਤੇ ਹੋਰ ਸਮੱਗਰੀ ਨਾਲ ਸਬੰਧਿਤ ਇਕ ਵਿਸ਼ੇਸ ਪ੍ਰਦਰਸ਼ਨੀ ਤੇ ਚੰਗੀਆਂ ਕਿਤਾਬਾਂ ਦੀ ਸਟਾਲ ਵੀ ਲਾਈ ਗਈ।

ਪ੍ਰੋਗਰਾਮ ਇਲਾਕੇ ਵਿਚ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ ਅਤੇ ਲੋਕਾਂ ਵਲੋਂ ਵਾਰ ਵਾਰ ਮੰਗ ਆ ਰਹੀ ਹੈ ਕਿ ਇਹੋ ਜਿਹੇ ਪ੍ਰੋਗਰਾਮ ਹੋਰ ਵੱਧ ਗਿਣਤੀ ਵਿਚ ਹੁੰਦੇ ਰਹਿਣੇ ਚਾਹੀਦੇ ਹਨ ਤਾਂ ਜੋ ਸੋਚ ਤੋਂ ਅੰਧਵਿਸ਼ਵਾਸਾਂ ਦੀ ਜੰਗਾਲ ਲਾਹੀ ਜਾ ਸਕੇ। ●

ਤੇਜ਼ ਪਾਲ

## ਨੋਟ

ਤਰਕਸ਼ੀਲ ਦੇ ਜੁਲਾਈ ਅੰਕ ਵਿੱਚ ਛਪੀ ਇੱਕ ਮਿੰਨੀ ਕਹਾਣੀ ਬਾਰੇ ਜਲੰਧਰ ਤੋਂ ਇਕ ਪਾਠਕ ਸੁਰਿੰਦਰ ਸੋਹਲ ਦ੍ਹਾ ਖਤ ਆਇਆ ਹੈ ਕਿ ਇਹ ਕਹਾਣੀ ਬਾਬੂ ਸਿੰਘ ਮਾਨ ਦੇ ਲਤੀਫੇ ਦੀ ਨਕਲ ਸੀ। ਅਜਿਹਾ ਕਰਨਾ ਜਿਥੇ ਮੈਗਜ਼ੀਨ ਦਾ ਵਕਾਰ ਘਟਾਉਂਦਾ ਹੈ ਉਥੇ ਸੰਬਿਧਤ ਵਿਅਕਤੀ ਲਈ ਵੀ ਭਾਰੀ ਨਮੋਸ਼ੀ ਦਾ ਕਾਰਣ ਬਣ ਸਕਦਾ ਹੁੰਦਾ ਹੈ। ਸੋ ਸੰਪਾਦਕੀ ਬੋਰਡ ਵੱਲੋਂ ਸਾਰਿਆਂ ਨੂੰ ਅਪੀਲ ਹੈ ਜਦ ਕਿ ਉਹ ਆਪਣੀਆਂ ਮੌਲਿਕ ਰਚਨਾਵਾਂ ਤੋਂ ਬਗੈਰ ਹੋਰ ਕੋਈ ਚੰਗੀ ਰਚਨਾ ਮੈਗਜ਼ੀਨ ਵਿਚ ਪ੍ਰਕਾਸ਼ਿਤ ਕਰਨ ਹਿੱਤ ਭੇਜਦੇ ਹਨ ਤਾਂ ਅਸਲ ਲੇਖਕ ਦਾ ਨਾਮ ਜਾਂ ਜਿਨ੍ਹਾਂ ਮੂਲ ਸਰੋਤਾਂ ਦੇ ਅਧਾਰ ਤੇ ਰਚਨਾ ਲਿਖੀ ਗਈ ਹੁੰਦੀ ਹੈ ਉਸ ਬਾਰੇ ਜ਼ਰੂਰ ਸਪਸ਼ਟ ਕੀਤਾ ਜਾਵੇ। ●

---

## ਸੂਚਨਾ

ਮਿਤੀ 5 ਨੰਵਬਰ ਦਿਨ ਐਤਵਾਰ ਸਵੇਰੇ 10 ਵਜੇ ਪਿੰਡ ਮੌਲੀ (ਜਿਲਾ ਕਪੂਰਥਲਾ) ਨੇੜੇ ਫਗਵਾੜਾ ਵਿਖੇ ਤਰਕਸ਼ੀਲ ਸੁਸਾਇਟੀ ਦੀ ਫਗਵਾੜਾ ਇਕਾਈ ਤੇ ਇਨਕਲਾਬੀ ਕੇਂਦਰ ਪੰਜਾਬ ਵਲੋਂ ਸਾਂਝੇ ਤੌਰ ਤੇ

# ਤਰਕਸ਼ੀਲ ਮੇਲਾ

ਤੇ

## ਅਗਾਂਹ ਵਧੂ ਡਰਾਮੇ

ਕਰਵਾਏ ਜਾ ਰਹੇ ਹਨ। ਸਭ ਨੂੰ ਪਹੁੰਚਣ ਦਾ ਖੁੱਲਾ ਸੱਦਾ ਹੈ।
ਮੌਲੀ ਪਹੁੰਚਣ ਲਈ ਫਗਵਾੜਾ ਟਾਊਨ ਹਾਲ ਸਾਹਮਣਿਓ ਟੈਂਪੂ ਚਲਦੇ ਹਨ।

ਡਾ: ਸੁਖਦੇਵ ਗੁਰੂ
ਸਕੱਤਰ
ਤਰਕਸ਼ੀਲ ਸੋਸਾਇਟੀ
ਫਗਵਾੜਾ ਯੂਨਿਟ

ਗੁਰਸ਼ਰਨ ਸਿੰਘ
ਕਨਵੀਨਰ
ਇਨਕਲਾਬੀ ਕੇਂਦਰ
ਪੰਜਾਬ

# ਹੱਡ ਬੀਤੀਆਂ ਜੱਗ ਬੀਤੀਆਂ

ਪਹਿਲਾਂ ਮੈਂ ਪਿੰਡ ਵਿੱਚ ਇਕੱਲਾ ਤਰਕਸ਼ੀਲ ਸੀ ਪਰ ਤਰਕਸੀਲ ਸੁਸਾਇਟੀ ਬਾਰੇ ਅਤੇ ਅੰਧਵਿਸ਼ਵਾਸਾਂ ਖਿਲਾਫ ਪ੍ਰਚਾਰ ਕਰਦੇ ਰਹਿਣ ਸਦਕਾ ਹੁਣ ਪਿੰਡ ਵਿੱਚ ਅਸੀਂ 26-27 ਜਣਿਆਂ ਕੇ ਕਰੀਬ ਹਾਂ। ਜਦੋਂ ਮੇਰੇ ਤਰਕ ਨਾਲ ਸੋਚਣ ਦੇ ਵਿਚਾਰਾਂ ਨੂੰ ਸੁਸਾਇਟੀ ਦੀਆਂ ਕਿਤਾਬਾਂ ਦੀ ਹਵਾ ਨਹੀਂ ਲੱਗੀ ਸੀ ਉਦੋਂ ਪਿੰਡ ਵਿਚ ਚਮਤਕਾਰੀ ਕੇਸ ਬਹੁਤ ਵਾਪਰਦੇ ਸਨ ਪਰ ਹੁਣ ਅਜਿਹਾ ਕੋਈ ਕੇਸ ਨਹੀਂ ਵਾਪਰਦਾ ਫਿਰ ਵੀ ਸਾਡੇ ਨਾਲ ਕੁਝ ਦਿਲਚਸਪ ਗੱਲਾਂ ਪੇਸ਼ ਆਈਆ ਜੋ ਇਹ ਦਰਸਾਉਂਦੀਆਂ ਹਨ ਕਿ ਕਿਵੇ ਸਾਡੇ ਸਧਾਰਣ ਲੋਕ ਕਿਸੇ ਵੀ ਨਵੀਂ ਅਤੇ ਵੱਖਰੀ ਘਟਨਾ ਬਾਰੇ ਪੜਤਾਲ ਕਰਨ ਦੀ ਬਜਾਏ ਉਸਨੂੰ ਤੁਰੰਤ ਹੀ ਭੂਤਾਂ ਪ੍ਰੇਤਾਂ ਨਾਲ ਜੋੜ ਦਿੰਦੇ ਹਨ।

1. ਮੈਂ ਇਕ ਰਿਸ਼ਤੇਦਾਰੀ ਵਿੱਚ ਗਿਆ। ਮੇਰੇ ਜਾਣ ਤੋਂ ਇਕ ਦਿਨ ਪਹਿਲਾਂ ਜਦ ਉਹ ਰਾਤ ਨੂੰ ਝਾੜ ਕੇ ਬਿਸਤਰਾ ਵਿਛਾ ਰਹੇ ਸਨ ਤਾਂ ਪਲਾਸਟਿਕ ਦੇ ਨਵਾਰ ਵਾਲੇ ਮੰਜੇ ਵਿਚੋਂ ਅੱਗ ਨਿਕਲੀ ਸੀ। ਉਹਨਾਂ ਦਾ ਕਹਿਣਾ ਸੀ ਕਿ ਸਾਰੀ ਕਲੋਨੀ ਇਥੇ ਇਕੱਠੀ ਹੋ ਗਈ ਤੇ ਹਰ ਇਕ ਨੇ ਮੰਜੇ ਉਪਰ ਹੱਥ ਫੇਰ ਕੇ ਇਹੀ ਸਿੱਟਾ ਕੱਢਿਆ ਕਿ ਇਹ ਕਿਸੇ ਚੁੜੇਲ ਦਾ ਕੰਮ ਹੈ।

ਉਹ ਅਜੇ ਕਿਸੇ ਸਿਆਣੇ ਕੋਲ ਜਾਣ ਦਾ ਵਿਚਾਰ ਹੀ ਬਣਾ ਰਹੇ ਸਨ ਕਿ ਮੈਂ ਚਲਾ ਗਿਆ। ਮੈਨੂੰ ਉਹਨਾਂ ਸਾਰੀ ਗੱਲ ਦੱਸੀ ਤੇ ਕਿਹਾ ਕਿ ਤੂੰ ਭੂਤਾਂ ਨੂੰ ਨਹੀਂ ਮੰਨਦਾ ਅੱਜ ਰਾਤ ਨੂੰ ਤੈਨੂੰ ਅੱਗ ਨਿਕਲਦੀ ਵਿਖਾਵਾਂਗੇ ਤੂੰ ਬੰਦ ਕਰਕੇ ਵਿਖਾਈਂ। ਰਾਤ ਹੋਈ ਤਾਂ ਉਹਨਾਂ ਬਿਸਤਰਾਂ ਮੰਜੇ ਉਪਰ ਮਾਰਿਆ। ਵਾਕਿਆ ਹੀ ਲਾਟਾਂ ਨਿਕਲੀਆਂ ਪਰ ਉਹ ਨਾਈ-ਲੋਨ ਦੀ ਨਵਾਰ ਨਾਲ ਗਦੇਲੇ ਦੀ ਜੋਰ ਨਾਲ ਵੱਜੀ ਰਗੜ ਸਦਕਾ ਪੈਦਾ ਹੋਈ ਰਗੜ ਬਿਜਲੀ ਦਾ ਸਿੱਟਾ ਸੀ ਜਿਸ ਕਾਰਣ ਸਪਾਰਕ (ਚੰਗਿਆੜੇ) ਪੈਦਾ ਹੁੰਦੇ ਸਨ। ਮੈਂ ਮੰਜੇ ਉਪਰ ਪੋਲੇ ਪੋਲੇ ਹੱਥ ਫੇਰ ਕੇ ਸਾਰਾ ਚਾਰਜ ਖਤਮ ਕੀਤਾ ਤੇ ਉਹਨਾਂ ਨੂੰ ਕਿਹਾ ਕਿ ਹੁਣ ਹੱਥ ਮਾਰੋ। ਕੁਝ ਨਹੀਂ ਵਾਪ-ਰਿਆ। ਅਸਲ ਵਿਚ ਮੇਰੇ ਹੱਥ ਫੇਰਨ ਨਾਲ ਪਹਿਲਾਂ ਪੈਦਾ ਹੋਇਆ ਬਿਜਲਈ ਚਾਰਜ ਮੇਰੇ ਸਰੀਰ ਰਾਹੀਂ ਧਰਤੀ ਵਿਚ ਚਲਾ ਗਿਆ ਜਿਸ ਕਰਕੇ ਹੱਥ ਫੇਰਨ ਤੇ ਕੁਝ ਮਹਿਸੂਸ ਨਹੀਂ ਹੋਇਆ। (ਕੁਝ ਇਸੇ ਕਿਸਮ ਦਾ ਇਕ ਵਰਤਾਰਾ ਸਰਦੀਆਂ ਵਿਚ ਨਾਈਲੋਨ ਮਿਲੀ ਪਸ਼ਮ ਦਾ ਸਵੈਟਰ ਲਾਹੁਣ ਵਕਤ ਦੇਖਣ ਨੂੰ ਮਿਲਦਾ ਹੈ। ਜਦ ਰਾਤ ਨੂੰ ਤੇਜੀ ਨਾਲ ਅਜਿਹਾ ਸਵੈਟਰ ਲਾਹਿਆ ਜਾਂਦਾ ਹੈ ਤਾਂ ਕੜ ਕੜ ਦੀ ਅਵਾਜ਼ ਅਤੇ ਰੌਸ਼ਨੀ ਪੈਦਾ ਹੁੰਦੀ ਹੈ ਪਰ ਇਸ ਤਰ੍ਹਾਂ ਹੋਣਾ ਮੁੱਖ ਤੌਰ ਤੇ ਸਵੈਟਰ ਨਾਲ ਪਹਿਨੇ ਗਏ ਕਮੀਜ ਦੇ ਕੱਪੜੇ ਦੀ ਕਿਸਮ ਤੇ ਵੀ ਨਿਰਭਰ ਕਰਦਾ ਹੈ ਕਿਉਂਕਿ ਇਸ ਵਿਚ ਵੀ ਕਮੀਜ਼ ਦੇ ਕੱਪੜੇ ਦੀ ਨਾਈਲੋਨ ਪਸ਼ਮ ਨਾਲ ਰਗੜ ਸਦਕਾ ਰਗੜ ਬਿਜਲੀ ਹੀ ਉਤਪੰਨ ਹੁੰਦੀ ਹੈ -ਸੰਪਾਦਕ)

2. ਇਸੇ ਤਰਾਂ ਮੇਰੀ ਰਿਸ਼ਤੇਦਾਰੀ ਵਿਚ ਇਕ ਹੋਜ਼ ਰਾਤ ਨੂੰ ਭਰ ਜਾਂਦਾ ਅਤੇ ਸੁਬ੍ਹਾ ਖਾਲੀ ਹੋ ਜਾਂਦਾ ਸੀ। ਉਸ ਖਾਤਰ ਉਹ ਚੇਲਿਆ ਨੂੰ 300 ਰੁਪੈ ਦੇ ਚੁੱਕੇ ਸਨ ਪਰ ਕੋਈ 'ਫਾਇਦਾ' ਨਹੀਂ ਹੋਇਆ ਸੀ। ਮੈਂ ਗਿਆ ਤਾਂ ਵਾਟਰ ਵਰਕਸ ਦਾ ਲੈਵਲ ਅਤੇ ਹੋਜ਼ ਵਿਚ ਪਾਣੀ ਭਰਨ ਵਾਲੀ ਪਾਇਪ ਦੇਖੀ ਜੋ ਹੋਜ਼ ਦੇ ਤਲ ਨਾਲ ਲੱਗੀ ਹੋਈ ਸੀ। ਮੈਂ ਉਹਨਾਂ ਨੂੰ ਕਿਹਾ ਕਿ ਸੁਭਾਹ ਹੋਜ਼ ਖਾਲੀ ਨਹੀਂ ਹੋਵੇਗਾ। ਸ਼ਾਮ ਨੂੰ ਮੈਂ ਪਾਣੀ ਵਾਲੀ ਪਾਇਪ ਕੱਢ ਕੇ ਹੌਜ਼ ਦੇ ਕਿਨਾਰੇ ਤੇ ਰੱਖ ਦਿੱਤੀ। ਪਾਣੀ ਆਇਆ, ਹੌਜ਼ ਭਰਿਆ ਤੇ ਬੱਸ ਭਰਿਆ ਹੀ ਰਿਹਾ।

ਕਾਰਣ : ਜਦੋਂ ਵਾਟਰ ਵਰਕਸ ਚਲਦਾ ਤਾਂ ਪਰੈਸ਼ਰ ਨਾਲ ਹੌਜ਼ ਭਰ ਜਾਂਦਾ ਪਰ ਜਦੋਂ ਬੰਦ ਹੁੰਦਾ ਤਾਂ ਹੌਜ਼ ਉੱਚਾ ਹੋਣ ਕਾਰਣ ਉਸੇ ਨਾਲੀ ਰਾਹੀਂ ਸਾਰਾ ਪਾਣੀ ਵਾਪਸ ਫਿਰ ਵਾਟਰ ਵਰਕਸ ਦੀਆਂ ਨਾਲੀਆਂ ਵਿਚ ਵਾਪਸ ਚਲਾ ਜਾਂਦਾ ਹੈ।

ਪੇਂਟਰ ਬਲਕਾਰ ਸਿੰਘ
ਸਿੱਖ ਵਾਲਾ (ਫਰੀਦਕੋਟ)

ਨਜ਼ਮ

# ਧਰਮ ਰੱਖਿਅਕ ਨਾਲ ਗੱਲਬਾਤ

★ ਮਨਜ਼ੀਤ ਕਾਦਿਰ

ਇਹ ਕੇਹਾ ਧਰਮ-ਸੰਕਟ ਹੈ, ਧਰਮ ਰੱਖਿਅਕ !
ਕਿ ਜਿਸ ਨੂੰ ਟਾਲਣ ਲਈ ਕੀਤਾ ਜਾ ਰਿਹਾ ਹੈ
ਮਸੂਮਾਂ ਦਾ ਕਤਲੇਆਮ। ਕਿ ਛਿੜਕਿਆ ਜਾ ਰਿਹਾ ਹੈ
ਗਲੀਆਂ-ਮੁਹੱਲਿਆਂ-ਸੜਕਾਂ
ਅਤੇ ਮਨੁੱਖੀ-ਜਿਹਨੀਅਤ ਤੇ ਬਾਰੂਦ।
ਤੇ ਕੀਤਾ ਜਾ ਰਿਹਾ ਹੈ
ਖੰਜਰਾਂ-ਖੰਡਿਆਂ ਅਤੇ ਤ੍ਰਿਸ਼ੂਲਾਂ ਵੱਲੋਂ
ਆਦਮੀ ਦਾ ਧਰਮ ਨਿਸ਼ਚਿਤ।
ਇਹ ਕੇਹਾ ਧਰਮ ਸੰਕਟ ਹੈ, ਧਰਮ ਰੱਖਿਅਕ !
ਕਿ ਆਦਮੀ 'ਚੋਂ ਮਨਫੀ ਹੋਇਆ ਆਦਮੀ
ਮਿਣਦਾ ਹੈ ਬਰੂਦੀ ਗਜ਼ਾਂ ਦੇ ਨਾਲ
ਜਣੇ-ਖਣੇ ਦੀ ਹਿੱਕ 'ਚੋਂ ਗਹਿਰਾਈ ਧਰਮ ਦੀ
ਅਤੇ ਦਿੰਦਾ ਹੈ ਫਤਵਾ ਕਿਸੇ ਦੇ ਧਰਮੀ-ਅਪਰਾਧੀ ਹੋਣ ਦਾ।
ਇਹ ਕੇਹਾ ਧਰਮ-ਸੰਕਟ ਹੈ, ਧਰਮ-ਰੱਖਿਅਕ !
ਕਿ ਬਘਿਆੜ ਦੇ ਪੰਜਿਆਂ 'ਚ ਜਕੜਿਆ ਹੋਇਆ ਲੇਲਾ
ਜਦ ਮਿਮਆਉਂਦਾ ਹੈ ਜਾਨ-ਬਖਸ਼ੀ ਲਈ
ਤਾਂ ਬਣ ਜਾਂਦਾ ਹੈ ਧਰਮ-ਦੋਸ਼ੀ।
ਕਿ ਹਥਿਆਰਾਂ ਮੂਹਰੇ ਸਹਿਮਿਆਂ ਖੜ੍ਹਾ ਮਨੁੱਖ
ਮੰਗ ਰਿਹਾ ਹੈ ਭਿਖਿਆ ਜ਼ਿੰਦਗੀ ਦੀ
ਅਤੇ ਖੜੇ ਹਨ ਅਵਾਕ ਜਿਥੇ
ਦਲੀਲ ਅਤੇ ਵਕੀਲ ਦੋਵੇਂ
ਦਹਾੜਦੇ ਹੋਏ ਜੰਗਲ ਦੀ ਕਚਿਹਰੀ ਅੰਦਰ।
ਧਰਮ ਵੱਖਰੀ ਸ਼ੈਅ ਹੈ ਕੋਈ, ਧਰਮ-ਰੱਖਿਕ !
ਆਦਮੀ ਦੇ ਸਵੈਂ-ਮਾਨ ਅਤੇ ਸਵੈ-ਵਿਸ਼ਵਾਸ ਨਾਲ ਜੀਵ ਦੇ
ਸਲੀਕੇ ਨਾਲੋਂ
ਧਰਮ ਨੂੰ ਸੰਕਟ-ਰਹਿਤ ਕਰਨ ਲਈ
ਆਦਮੀ ਦੇ ਲਈ ਸੰਕਟ ਵਿਚ ਫਸੇ ਰਹਿਣਾ
ਜ਼ਰੂਰੀ ਹੈ ? ਧਰਮ-ਰੱਖਿਅਕ !
ਧਰਮ-ਅਸਥਾਨਾਂ 'ਚ ਉੱਠੀ ਬਾਰੂਦੀ-ਜੰਗਲ 'ਚ
ਜੈਕਾਰੇ ਛੱਡਦੇ ਹੋਏ ਧਰਮ-ਬਘਿਆੜਾਂ ਵਲ ਦੇਖਕੇ
ਕੌਣ ਮੰਨੇਗਾ ?
ਕਿ ਅੱਜ ਦੀ ਘੜੀ
ਧਰਮ-ਸੰਕਟ ਦੀ ਘੜੀ ਹੈ, ਧਰਮ-ਰੱਖਿਅਕ !

---

# ਗੀਤ

ਨਾ ਪੱਥਰ ਮੂਹਰੇ ਟੇਕ ਤੂੰ, ਮੱਥੇ ਜਾਂ ਗੋਡੇ
ਇਸ ਮੂਰਤ ਕੁਝ ਨਾ ਦੇਣਾ ਸਿਰ ਫਿਰ ਗਏ ਥੋਡੇ
ਰੋਟੀ ਨਾ ਤੈਨੂੰ ਮਿਲਣੀ, ਜੇ ਨਾ ਕਿਰਤ ਕਮਾਉਣੀ
ਰੱਬ ਨੇ ਬੁਰਕੀ ਚੁੱਕਕੇ ਨਾ ਤੇਰੇ ਮੂੰਹ ਵਿਚ ਪਾਉਣੀ
ਲਾਹ ਕਿਸਮਤ ਦੀ ਪੋਟਲੀ ਜੋ ਲਟਕਦੀ ਮੋਢੇ
ਇਸ ਮੂਰਤ ਕੁਝ ਨਾ ਦੇਣਾ... ..
ਬੇਸ਼ਕ ਮਾਲਾ ਪਾ ਲੈ, ਚਾਹੇ ਟੱਲ ਖੜਕਾ ਲੈ
ਇਸ ਬੋਲੇ ਕੁਝ ਨਹੀਂ ਸੁਣਨਾ ਚਾਹੇ ਢੋਲ ਵਜਾ ਲੈ
ਬੇਸ਼ਕ ਭਗਵਾਂ ਪਾ ਕੇ ਵੀ ਸਿਰ ਕਰ ਲੈ ਰੋਡੇ
ਇਸ ਮੂਰਤ ਕੁਝ ਨਾ ਦੇਣਾ........
ਤੇਰੀ ਹੀ ਅਗਿਆਨਤਾ, ਹੈ ਜੂਨ ਚੌਰਾਸੀ
ਇਹਨਾਂ ਬਾਬੇ-ਚੇਲਿਆਂ ਤੋਂ, ਪਾ ਲੈ ਖੁਲਾਸੀ
ਇਹੀ ਤੈਨੂੰ ਮਾਰਦੇ ਨੇ ਰਾਖਸ਼ਸ ਕੋੜੇ
ਇਸ ਮੂਰਤ ਕੁਝ ਨਾ ਦੇਣਾ......
ਤੇਰੀ ਸੋਚ ਵਹਿਮ ਦੀਆਂ ਬੇੜੀਆਂ ਲਈ ਜਕੜ ਸਦੀਵੀ
ਐਪਰ ਨੇ ਲੱਟੂ ਲੁਟਦੇ, ਤੈਨੂੰ ਦਿਨ ਦੀਵੀ
ਗੜ੍ਹਸ਼ੰਕਰੀ ਜਾਪੇ ਸੌਂ ਗਿਆ ਤੂੰ ਪੀ ਕੇ ਡੋਡੇ
ਇਸ ਸੂਰਤ ਕੁਝ ਨਾ ਦੇਵਣਾ ਸਿਰ ਫਿਰ ਗਏ ਥੋਡੇ

ਮਨਜੀਤ ਗੜ੍ਹਸ਼ੰਕਰੀ

# ਤਰਕਸ਼ੀਲ ਲਹਿਰ ਵਿੱਚ ਏਕਤਾ

ਮਿਤੀ 20-8-89 ਨੂੰ ਦੋਹਵਾਂ ਸੋਸਾਇਟੀਆਂ ਵਲੋਂ ਸਾਂਝੇ ਤੌਰ ਤੇ ਕੀਤੀ ਗਈ ਮੀਟਿੰਗ ਦੇ ਫੈਸਲੇ, ਸਮੁੱਚੇ ਮੈਂਬਰਾਂ, ਪਾਠਕਾਂ ਅਤੇ ਹਮਦਰਦਾਂ ਦੀ ਜਾਣਕਾਰੀ ਲਈ ਦੇ ਕੇ ਸੰਪਾਦਕੀ ਬੋਰਡ ਖੁਸ਼ੀ ਸਾਂਝੀ ਕਰਦਾ ਹੈ। ਅਜੋਕੇ ਸਮੇਂ ਵਿੱਚ ਕੀਤੀ ਗਈ ਏਕਤਾ ਸੋਸਾਇਟੀ ਦੀ ਸਮਰਥਾ, ਜਥੇਬੰਦਕ ਸ਼ਕਤੀ ਵਿੱਚ ਵਾਧਾ ਕਰੇਗੀ ਅਤੇ ਵਿਗਿਆਨਕ ਵਿਚਾਰਾਂ ਦੇ ਬਿਹਤਰ ਪ੍ਰਚਾਰ ਪਸਾਰ ਲਈ ਵੱਡਮੁਲੀ ਸਾਬਤ ਹੋਵੇਗੀ।

(ਸੰਪਾਦਕੀ ਬੋਰਡ)

1. ਸਰਵਸੰਮਤੀ ਨਾਲ ਦੋਹਵਾਂ ਸੋਸਾਇਟੀਆਂ ਦੀਆਂ ਸੂਬਾ ਕਮੇਟੀਆਂ ਭੰਗ ਕਰਕੇ ਇੱਕ ਅੱਠ ਮੈਂਬਰੀ ਕਮੇਟੀ ਨਾਮਜਦ ਕੀਤੀ ਗਈ ਜਿਸ ਵਿੱਚ ਸ਼੍ਰੀ ਰਾਜਿੰਦਰ ਸਿੰਘ, ਕ੍ਰਿਸ਼ਨ ਲਾਲ ਬਰਗਾੜੀ, ਰਾਜਪਾਲ ਸਿੰਘ, ਤੇਜਪਾਲ, ਮੇਘ ਰਾਜ ਮਿੱਤਰ, ਰਮੇਸ਼ ਤਾਂਗੜੀ, ਗੁਰਦੇਵ ਸਿੰਘ, ਪਿਆਰਾ ਸਿੰਘ ਠੱਠੀਆਂ ਲਏ ਗਏ। ਇਹਨਾਂ ਵਿਚੋਂ ਰਾਜਿੰਦਰ ਸਿੰਘ ਅਤੇ ਰਮੇਸ਼ ਤਾਂਗੜੀ ਦੋਹਨਾਂ ਨੂੰ ਸੂਬਾ ਪੱਧਰ ਦੇ ਕਨਵੀਨਰ ਬਣਾਇਆ ਗਿਆ। ਇਹ ਕਮੇਟੀ ਅਗਲੀ ਚੋਣ ਤੀਕ ਕੰਮ ਕਰੇਗੀ।
2. ਹੇਠਲੀ ਪੱਧਰ ਤੇ ਚਲਦੀਆਂ ਇਕਾਈਆਂ ਦੇ ਵੀ ਹੁਣ ਕਨਵੀਨਰ ਹੀ ਹੋਣਗੇ। ਜਿੱਥੇ ਦੋਹਨਾਂ ਸੋਸਾਇਟੀਆਂ ਦੇ ਯੂਨਿਟ ਕੰਮ ਕਰਦੇ ਸਨ ਉਥੇ ਦੋ-ਦੋ ਮੈਂਬਰਾਂ ਤੇ ਅਧਾਰਿਤ ਸਾਂਝੀਆਂ ਕਨਵੀਨਿੰਗ ਕਮੇਟੀਆਂ ਕੰਮ ਕਰਨਗੀਆਂ।
3. ਮੈਗਜੀਨ ਨੂੰ ਚਲਾਉਣ ਲਈ ਦੋਹਨਾਂ ਪਾਸਿਆਂ ਤੋਂ ਦੋ-ਦੋ ਮੈਂਬਰ ਲਏ ਜਾਣਗੇ। ਲੋੜ ਪੈਣ ਤੇ ਮੈਂਬਰ ਵਧਾਏ ਵੀ ਜਾ ਸਕਦੇ ਹਨ। ਅਜਲਾਸ ਤੱਕ ਸੰਪਾਦਕ ਰਾਜਪਾਲ ਹੋਵੇਗਾ।
4. ਦੋਹਨਾਂ ਪਾਸਿਆਂ ਤੋਂ ਇੱਕ ਦੂਜੇ ਪ੍ਰਤੀ ਵਾਦ-ਵਿਵਾਦ ਵਾਲੀਆਂ ਲਿਖਤਾਂ ਵਾਪਸ ਲੈ ਲਈਆਂ ਗਈਆਂ ਹਨ।
5. ਸੁਸਾਇਟੀ ਦਾ ਪੰਜਾਬੀ ਵਿੱਚ ਨਾਂ ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਅੰਗਰੇਜ਼ੀ ਵਿੱਚ ਰੈਸ਼ਨਲਿਸਟ ਸੁਸਾਇਟੀ ਪੰਜਾਬ ਹੋਵੇਗਾ।
6. ਦੋਹਾਂ ਸੁਸਾਇਟੀਆਂ ਵਲੋਂ ਲਿਖੀਆਂ ਲਿਖਤਾਂ ਨੂੰ ਸਾਂਝੇ ਤੌਰ ਤੇ ਅਪਨਾਉਣ ਜਾਂ ਨਾ-ਅਪਨਾਉਣ ਦਾ ਫੈਸਲਾ ਇਜਲਾਸ ਕਰੇਗਾ। ਜਦ ਤੀਕ ਪਹਿਲਾਂ ਛਪੀਆਂ ਕਿਤਾਬਾਂ ਦੇ ਦੁਬਾਰਾ ਛਾਪਣ ਜਾਂ ਹੋਰ ਨਵੀਂ ਕਿਤਾਬ ਛਾਪਣ ਤੇ ਸੁਸਾਇਟੀ ਦਾ ਨਾਂ ਨਹੀਂ ਹੋਵੇਗਾ।
7. ਇਜਲਾਸ ਮਿਤੀ 13-14 ਨਵੰਬਰ ਨੂੰ ਬਰਨਾਲਾ ਵਿਖੇ ਹੋਵੇਗਾ।

ਦਸਤਖਤ
**ਰਾਜਿੰਦਰ ਸਿੰਘ**

ਦਸਤਖਤ
**ਰਮੇਸ਼ ਤਾਂਗੜੀ**

---

If Undelivered, Please Return
**TARKSHIL**
Post Box No. 34
KOT KAPURA-151204

PRINTED MATTER

To

..........................................................

..........................................................

..........................................................